*ਯਥਾ-'ਜੋ ਤੁਧੁ ਭਾਵੈ ਸੋ ਭਲਾ ਸਚੁ ਤੇਰਾ ਭਾਣਾ॥*

## ਤੀਜੀ ਧੁਨ

(ਆਸਾ ਦੀ ਵਾਰ ਪੰਨਾ ੪੬੨ ਪਰ ਗੁਰੂ ਜੀ ਨੇ ਲਿਖੀ ਹੈ)

### ੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

### ਆਸਾ ਮਹਲਾ ੧ ॥

### ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸਰਾਜੈ ਕੀ ਧੁਨੀ ॥

ਨੋਟ - ਇਹ ਸਾਖੀ ਇਸ ਪੋਥੀ ਦੇ ਅਰੰਭ ਵਿਚ ਦੇਖੋ।

## ਚੌਥੀ ਧੁਨ

(ਗੁਰੂ ਜੀ ਨੇ ਪੰਨਾ ੫੦੮ ਪਰ ਲਿਖੀ ਹੈ)

### ਗੂਜਰੀ ਕੀ ਵਾਰ ਮਹਲਾ ੩

### ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ

### ੧ੴ ਸਤਿਗੁਰ ਪ੍ਰਸਾਦਿ ॥

ਸਿਕੰਦਰ ਅਤੇ ਬਿਰਾਹਿਮ ਦੋ ਰਜਵਾੜੇ ਸਨ। ਸ਼ਰੀਕੇ ਵਿਚੋਂ ਭਰਾ ਭਾਈ ਸਨ। ਸਿਕੰਦਰ ਰਾਜਾ ਬਹੁਤ ਧਰਮਾਤਮਾ ਸੀ ਅਤੇ ਬਿਰਾਹਿਮ ਕੁ-ਨਿਆਈਂ ਤੇ ਬੜਾ ਵਿਭਚਾਰੀ ਸੀ। ਇਸ ਦਾ ਇਹ ਨਿਯਮ ਸੀ ਜੋ ਨਵਾਂ ਵਿਆਹਿਆ ਡੋਲਾ ਸ਼ਹਿਰ ਵਿਚ ਆਉਂਦਾ ਸੀ ਉਸ ਨੂੰ ਪਹਿਲੇ ਆਪਣੇ ਮੰਦਰਾਂ ਵਿਚ ਬੁਲਵਾ ਕੇ ਨੌਜਵਾਨ ਸੁੰਦਰ ਕੰਨਿਆਂ ਨਾਲ ਮੰਦ-ਕਰਮ ਕਰਦਾ ਸੀ। ਪਿਛੋਂ ਉਸ ਨੂੰ ਉਸ ਦੇ ਮਾਲਕ ਦੇ ਘਰ ਭੇਜਦਾ ਸੀ।

ਇਕ ਸਮੇਂ ਇਕ ਬ੍ਰਾਹਮਣ ਨੇ ਆਪਣੇ ਪੁੱਤ੍ਰ ਦਾ ਵਿਵਾਹ ਬੜੀ ਧੂਮ ਧਾਮ ਨਾਲ ਕੀਤਾ। ਜਦ ਡੋਲਾ ਲੈ ਕੇ ਤੁਰਿਆ ਤਾਂ ਬ੍ਰਾਹਮਣ ਦੇ ਦਿਲ ਵਿਚ ਵਿਚਾਰ ਆ ਗਈ ਕਿ ਜੇ ਡੋਲਾ ਮੈਂ ਆਪਣੇ ਸ਼ਹਿਰ ਲੈ ਗਿਆ ਤਾਂ ਬਿਰਾਹਿਮ ਬਾਦਸ਼ਾਹ ਨੇ ਪਹਿਲੇ ਆਪਣੇ ਮੰਦਰਾਂ ਵਿਚ ਬੁਲਾ

ਕੇ ਮੇਰੀ ਨੂੰਹ ਦਾ ਧਰਮ ਭ੍ਰਿਸ਼ਟ ਕਰ ਦੇਣਾ ਹੈ ਸੋ ਜਿਥੋਂ ਤਕ ਹੋ ਸਕੇ ਧਰਮ ਦੀ ਰਖਿਆ ਹਰ ਹਾਲਤ ਵਿਚ ਕਰਨੀ ਚਾਹੀਦੀ ਹੈ। ਆਪਣੇ ਦਿਲ ਦੀ ਵਿਚਾਰ ਆਪਣੇ ਭਰਾਵਾਂ ਨਾਲ ਕਰ ਕੇ ਧਰਮ ਅਤੇ ਆਪਣੀ ਇੱਜ਼ਤ ਬਚਾਉਣ ਲਈ ਸਿਕੰਦਰ ਰਾਜਾ ਦੀ ਸ਼ਰਨ ਆ ਡਿਗੇ ਅਤੇ ਆਪਣਾ ਸਾਰਾ ਬ੍ਰਿਤਾਂਤ ਸੁਣਾ ਦਿੱਤਾ। ਬਿਰਾਹਿਮ ਨੂੰ ਪਤਾ ਲੱਗ ਗਿਆ ਕਿ ਬ੍ਰਾਹਮਣ ਆਪਣੇ ਪੁਤ੍ਰ ਦੀ ਸ਼ਾਦੀ ਕਰਕੇ ਡੋਲੇ ਨੂੰ ਸਿਕੰਦਰ ਰਾਜੇ ਦੇ ਸ਼ਹਿਰ ਲੈ ਗਿਆ ਹੈ। ਉਸ ਨੇ ਇਕ ਚਿੱਠੀ ਲਿਖ ਕੇ ਭੇਜੀ ਕਿ ਮੇਰੀ ਢਕ ਤੇਰੇ ਪਾਸ ਆਈ ਹੈ ਤੂੰ ਇਸ ਨੂੰ ਜਲਦੀ ਵਾਪਸ ਭੇਜ ਦੇਹ। ਇਸ ਚਿੱਠੀ ਤੋਂ ਸਿਕੰਦਰ ਰਾਜਾ ਸਮਝ ਗਿਆ ਕਿ ਬਿਰਾਹਿਮ ਰਾਜਾ ਠੀਕ ਕਾਮੀ ਹੈ, ਹੋਰਨਾਂ ਦੇ ਧਰਮ ਭ੍ਰਿਸ਼ਟ ਕਰਨ ਵਾਲਾ ਹੈ। ਤਿਸ ਵੇਲੇ ਸਿਕੰਦਰ ਰਾਜਾ ਨੇ ਉਸ ਦੇ ਮੰਦੇ ਖ਼ਿਆਲ ਟਾਲਣ ਵਾਸਤੇ ਵਿਤੋਂ ਪਰੇ ਯਤਨ ਕੀਤੇ। ਜਦ ਡਿੱਠਾ ਕਿ ਉਹ ਕਿਸੇ ਤਰ੍ਹਾਂ ਭੀ ਆਪਣੇ ਮੰਦੇ ਖ਼ਿਆਲਾਂ ਤੋਂ ਟਲਣ ਨੂੰ ਤਿਆਰ ਨਹੀਂ, ਤਦ ਖੁਲ੍ਹਮ-ਖੁਲ੍ਹਾ ਉਸ ਨੂੰ ਆਖ ਦਿੱਤਾ, ਬ੍ਰਾਹਮਣ ਤੇ ਬ੍ਰਾਹਮਣੀ ਮੇਰੀ ਸ਼ਰਨ ਵਿਚ ਆਏ ਹਨ, ਇਨ੍ਹਾਂ ਦੀ ਪਤ ਨੂੰ ਮੈਂ ਆਪਣੀ ਪਤ ਸਮਝਦਾ ਹਾਂ।

ਇਤਨੀ ਗੱਲ ਆਖ ਕੇ ਪਿਛੋਂ ਸੈਨਾ ਭੇਜ ਕੇ ਜੰਗ ਸ਼ੁਰੂ ਕਰ ਦਿੱਤਾ। ਬਿਰਾਹਿਮ ਦੀ ਸਾਰੀ ਸੈਨਾ ਕੈਦ ਕਰ ਲੀਤੀ। ਅੰਤ ਨੂੰ ਬਿਰਾਹਿਮ ਨੂੰ ਵੀ ਕੈਦ ਵਿਚ ਪਾ ਦਿੱਤਾ ਤੇ ਆਪ ਰਾਜ ਕਰਨ ਲੱਗ ਪਿਆ। ਕੁਝ ਸਮਾਂ ਇਸ ਤਰ੍ਹਾਂ ਲੰਘ ਗਿਆ। ਸਿਕੰਦਰ ਨੇ ਧਰਮਾਤਮਾ ਰਾਜੇ ਦੀਆਂ ਕਹਾਣੀਆਂ ਸੁਣਾ ਸੁਣਾ ਕੇ ਤਿਸ ਨੂੰ ਨੇਕ ਰਸਤੇ ਲਿਆਉਣ ਦਾ ਯਤਨ ਕੀਤਾ।

ਦੂਸਰੀ ਇਹ ਗੱਲ ਕਿ ਕੈਦ ਦੇ ਦੁਖ ਨੇ ਬਿਰਾਹਿਮ ਤੇ ਕਾਫ਼ੀ ਅਸਰ ਪਾਇਆ। ਆਖ਼ਰ ਬਿਰਾਹਿਮ ਨੇ ਸਿਕੰਦਰ ਪਾਸੋਂ ਖਿਮਾ ਮੰਗੀ। ਉਸ ਵੇਲੇ ਸਿਕੰਦਰ ਬਾਦਸ਼ਾਹ ਨੇ ਸ਼ੁਭ ਸਿਖਿਆ ਦੇ ਕੇ ਉਸ ਨੂੰ ਬੜੇ ਮਾਨ ਸਹਿਤ ਤੋਰ ਦਿੱਤਾ।

ਇਸ ਪ੍ਰਸੰਗ ਦੀ ਪਉੜੀ ਢਾਡੀਆਂ ਨੇ ਇਸ ਪ੍ਰਕਾਰ ਗਾਈ –

*ਪਾਪੀ ਖਾਨ ਬਿਰਾਹਮ ਪਰ ਚੜ੍ਹਿਆ ਸਿਕੰਦਰ।*
*ਭੇੜ ਦੁਹਾਂ ਦਾ ਮਚਿਆ ਬਡ ਰਣ ਦੇ ਅੰਦਰ।*
*ਫੜਿਆ ਖਾਨਬਿਰਾਮ ਨੂੰ ਕਰ ਬਡ ਆਡੰਬਰ।*
*ਬੱਧਾ ਸੰਗਲ ਪਾਇਕੇ ਜਨੁ ਕੀਲੇ ਬੰਦਰ।*
*ਆਪਣਾ ਹੁਕਮ ਮਨਾਇਕੈ ਛਡਿਆ ਜਗ ਅੰਦਰ।*

ਇਸ ਪੰਜ ਤੁਕੀ ਪਉੜੀ ਨਾਲ ਗੂਜਰੀ ਵਾਰ ਦੀ ਪਉੜੀ ਗਾਉਣ ਦਾ ਹੁਕਮ ਛੇਵੇਂ ਪਾਤਿਸ਼ਾਹ ਜੀ ਨੇ ਦਿੱਤਾ।

*ਯਥਾ –*

*ਆਪਣਾ ਆਪੁ ਉਪਾਇਓਨੁ ਤਦਹੁ ਹੋਰ ਨ ਕੋਈ॥*

# ਪੰਜਵੀਂ ਧੁਨ

(ਗੁਰੂ ਜੀ ਨੇ ਪੰਨਾ ੫੮੫ ਪਰ ਲਿਖੀ ਹੈ)

# ਵਡਹੰਸ ਕੀ ਵਾਰ ਮਹਲਾ ੪
# ਲਲਾਂ ਬਹਲੀਮਾ ਕੀ ਧੁਨਿ ਗਾਵਣੀ
# ੴ ਸਤਿਗੁਰ ਪ੍ਰਸਾਦਿ ॥

'ਲਲਾ' ਅਤੇ 'ਬਹਲੀਮਾ' ਦੋਨੋਂ ਪੜੋਸੀ ਰਾਜਾ ਸਨ। ਲਲਾ ਦਾ ਇਲਾਕਾ ਖ਼ੁਸ਼ਕ ਅਰ ਬਹਲੀਮਾ ਦਾ ਸਰਸਬਜ਼ ਸੀ।

ਇਕ ਮੌਕੇ ਬਰਸਾਤ ਘਟ ਹੋਣ ਕਰਕੇ ਲਲਾ ਨੇ ਬਹਲੀਮਾ ਪਾਸੋਂ ਨਿਤ ਵਹਿਣ ਵਾਲੀ ਕੂਲ ਦਾ ਪਾਣੀ ਮੰਗਿਆ ਅਰ ਪੈਦਾਵਾਰ ਵਿਚੋਂ ਛੇਵਾਂ ਹਿੱਸਾ ਦੇਣਾ ਮਨਜ਼ੂਰ ਕੀਤਾ ਪਰ ਫਸਲ ਤਿਆਰ ਹੋਣ ਪਰ ਲਲਾ ਰਾਜਾ ਆਪਣੇ ਕੀਤੇ ਹੋਏ ਬਚਨਾਂ ਤੋਂ ਫਿਰ ਗਿਆ। ਆਪਣੇ ਕੀਤੇ ਇਕਰਾਰ ਮੂਜਬ ਬਹਲੀਮੇ ਨੂੰ ਕੁਝ ਨਾ ਦਿੱਤਾ। ਜਿਸ ਤੇ ਆਪਸ ਵਿਚ ਦੋਹਾਂ ਦੀ ਤਕੜੀ ਲੜਾਈ ਹੋ ਗਈ। ਅੰਤ ਨੂੰ ਲਲਾ ਹਾਰ ਗਿਆ। ਬਹਲੀਮੇ ਨੇ ਉਸ ਨੂੰ ਕੈਦ ਵਿਚ ਬੰਦ ਕਰ ਦਿੱਤਾ। ਆਪਣਾ ਛੇਵਾਂ ਹਿੱਸਾ ਵਸੂਲ ਕਰਕੇ ਮਗਰੋਂ ਉਸ ਨੂੰ ਛੱਡ ਦਿੱਤਾ ਤੇ ਉਸ ਦਾ ਰਾਜ ਉਸੇ ਦੇ ਹਵਾਲੇ ਕਰ ਦਿੱਤਾ। ਤਿਸ ਪਰ ਢਾਡੀਆਂ ਨੇ ਵਾਰ ਬਣਾ ਕੇ ਗਾਇਣ ਕੀਤੀ ਹੈ –

*ਕਾਲ ਲਲਾ ਦੇ ਦੇਸ ਦਾ ਖੋਇਆ ਬਹਲੀਮਾ।*
*ਹਿੱਸਾ ਛਠਾ ਮਨਾਇਕੈ ਜਲ ਨਹਿਰ ਦੀਮਾ।*
*ਫਿਰਾਹੂ ਨ ਹੋਇ ਲਲਾ ਨੇ ਰਣਮੰਡਿਆ ਧੀਮਾ।*
*ਭੇੜ ਦੂਹੂੰ ਦਿਸ ਮਚਿਆ ਸਟ ਪਈ ਅਜੀਮਾ।*
*ਸਿਰਧੜ ਡਿਗੇ ਖੇਤ ਵਿਚ ਜਿਉਂ ਵਾਹਣ ਢੀਮਾ।*
*ਮਾਰ ਲਲਾ ਬਹਲੀਮ ਨੇ ਰਣ ਮੇਂ ਧਰਸੀਮਾ।*

ਇਸ ਛੇ ਤੁਕੀ ਪਉੜੀ ਨਾਲ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵਡਹੰਸ ਦੀ ਵਾਰ ਦੀ ਪਉੜੀ ਗਾਇਣ ਕਰਨ ਦਾ ਹੁਕਮ ਦਿੱਤਾ ਹੈ।

*ਯਥਾ –*

*ਤੂ ਆਪੇ ਹੀ ਆਪਿ ਆਪਿ ਹੈ ਆਪਿ ਕਾਰਣੁ ਕੀਆ॥*

# ਛੇਵੀਂ ਧੁਨ

(ਗੁਰੂ ਜੀ ਨੇ ਪੰਨਾ ੯੪੭ ਪਰ ਲਿਖੀ ਹੈ)

## ੧ੴ ਸਤਿਗੁਰ ਪ੍ਰਸਾਦਿ ॥

## ਰਾਮਕਲੀ ਕੀ ਵਾਰ ਮਹਲਾ ੩ ॥

## ਜੋਧੈ ਵੀਰੈ ਪੂਰਬਾਣੀ ਕੀ ਧੁਨੀ

'ਜੋਧਾ' ਤੇ ਵੀਰੈ' ਦੋਨੋਂ ਸਕੇ ਭਰਾ ਸਨ, ਰਾਜਪੂਤ ਪੂਰਬਾਣੀ ਦੇ ਪੁੱਤਰ ਸੀ। ਲੱਖੀ ਜੰਗਲ ਦੇ ਮਸ਼ਹੂਰ ਧਾੜਵੀ ਸਨ। ਕਿਸੇ ਦੀ ਈਨ ਨਹੀਂ ਮੰਨਦੇ ਸਨ। ਬੜੇ ਬੜੇ ਅਮੀਰ ਸਰਦਾਰ ਜਿਸ ਵੇਲੇ ਅਕਬਰ ਬਾਦਸ਼ਾਹ ਪਾਸ ਡਾਲੀਆਂ ਲੈ ਕੇ ਆਉਂਦੇ ਸਨ ਉਸ ਵੇਲੇ ਰਾਹ ਵਿਚ ਇਹ ਦੋਨੋਂ ਭਾਈ ਲੁਟ ਲੈਂਦੇ ਸਨ। ਕਈ ਵਾਰੀ ਇਨ੍ਹਾਂ ਸ਼ਾਹੀ ਖ਼ਜ਼ਾਨੇ ਨੂੰ ਵੀ ਲੁਟਿਆ। ਤਾਂ ਅਕਬਰ ਬਾਦਸ਼ਾਹ ਪਾਸ ਆ ਕੇ ਲੋਕਾਂ ਨੇ ਫ਼ਰਿਆਦ ਕੀਤੀ ਕਿ ਰਾਹ ਵਿਚ ਦੋ ਧਾੜਵੀ ਐਸੇ ਹਨ ਜੋ ਅਸੀਂ ਆਪ ਵਾਸਤੇ ਡਾਲੀਆਂ ਲਿਆਉਂਦੇ ਹਾਂ ਤਾਂ ਉਹ ਜ਼ਬਰਦਸਤੀ ਖੋਹ ਲੈਂਦੇ ਹਨ।

ਇਹ ਗੱਲ ਸੁਣ ਕੇ ਬਾਦਸ਼ਾਹ ਨੇ ਬੰਦੋਬਸਤ ਕਰਨ ਲਈ ਆਪਣੀ ਫ਼ੌਜ ਭੇਜੀ। ਤਿਸ ਵੇਲੇ ਦੋਨੋਂ ਭਰਾ ਸ਼ਾਹੀ ਫ਼ੌਜ ਨਾਲ ਚੰਗਾ ਮੁਕਾਬਲਾ ਕਰ ਕੇ ਅਖ਼ੀਰ ਨੂੰ ਮਰ ਗਏ। ਭੱਟਾਂ ਨੇ ਇਹਨਾਂ ਦੀ ਵਾਰ ਸੁਣਾਈ–

*ਜੋਧ ਵੀਰ ਪੂਰਬਾਣੀਏ ਦੋ ਗੱਲਾਂ ਕਰੀ ਕਰਾਰੀਆਂ।*
*ਫ਼ੌਜ ਚੜ੍ਹਾਈ ਬਾਦਸ਼ਾਹ ਅਕਬਰ ਰਣ ਭਾਰੀਆਂ।*
*ਸਨਮੁਖ ਹੋਏ ਰਾਜਪੂਤ ਸ਼ੁਤਰੀ ਰਣਕਾਰੀਆਂ।*
*ਧੂਹ ਮਿਆਨੋਂ ਕੱਢੀਆਂ ਬਿੱਜੁਲ ਚਮਕਾਰੀਆਂ।*
*ਇੰਦਰ ਸਣੇ ਅਪੱਛਰਾਂ ਮਿਲ ਕਰਨ ਜੁਹਾਰੀਆਂ।*
*ਏਹੀ ਕੀਤੀ ਜੋਧ ਵੀਰ ਪਾਤਸ਼ਾਹੀ ਗੱਲਾਂ ਸਾਰੀਆਂ।*

ਇਸ ਛੇ ਤੁਕੀ ਪਉੜੀ ਨਾਲ ਰਾਮਕਲੀ ਦੀ ਵਾਰ ਦੀ ਛੇ ਤੁਕੀ ਪਉੜੀ ਗਾਇਣ ਕਰਨ ਦਾ ਹੁਕਮ ਸਤਿਗੁਰਾਂ ਨੇ ਦਿੱਤਾ ਹੈ।

*ਯਥਾ–ਸਚੈ ਤਖਤੁ ਰਚਾਇਆ ਬੈਸਣ ਕਉ ਜਾਈ॥*

ਨੋਟ – ਇਸ ਰਾਮਕਲੀ ਵਾਰ ਦੀ ਪਹਿਲੀ ਪਉੜੀ ਦੀ ਛੇਵੀਂ ਤੁਕ –

*'ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥'*

ਗੁਰੂ ਸਾਹਿਬ ਜੀ ਨੇ ਇਕ ਵਾਰੀ ਲਿਖ ਕੇ ਅਗੇ 'ਰਹਾਉ' ਲਿਖ ਦਿੱਤਾ ਹੈ। 'ਰਹਾਉ' ਲਿਖਣ ਦਾ ਤਾਤਪਰਜ ਇਹ ਹੈ ਕਿ ਇਸ ਛੇਵੀਂ ਤੁਕ ਨੂੰ ਅੱਗੇ ਹਰ ਪਉੜੀ ਦੇ ਅਖ਼ੀਰ ਪੜ੍ਹੀ ਜਾਣਾ। ਇਹ ਨਿਯਮ ਵਾਲੀ ਗੱਲ ਹੈ, ਕਿਉਂਕਿ ਬਾਈ ਵਾਰਾਂ ਵਿਚੋਂ ਹੋਰ ਕਿਸੇ ਵਾਰ ਦੀ ਪਉੜੀ ਵਿਚ 'ਰਹਾਉ' ਪਦ ਨਹੀਂ ਆਉਂਦਾ।

ਦੂਜਾ ਕਾਰਨ ਇਹ ਹੈ ਕਿ ਜੋਧੈ ਵੀਰੈ ਦੀ ਪਉੜੀ ਜੋ ਗਾਈ ਹੈ ਉਹ ਛੇ ਤੁਕੀ ਹੈ, ਉਸ ਅਨੁਸਾਰ ਰਾਮਕਲੀ ਵਾਰ ਦੀ ਪਉੜੀ ਵੀ ਛੇ ਤੁਕੀ ਪੂਰੀ ਹੋਣੀ ਚਾਹੀਦੀ ਹੈ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਲਗੀਧਰ ਮਹਾਰਾਜ ਜੀ ਨੇ ਕਥਾ ਸੁਣਾ ਕੇ ਜੋ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੂੰ ਹੁਕਮ ਕੀਤਾ ਹੈ, ਉਹਨਾਂ ਤੋਂ ਪਰੰਪਰਾ ਰੀਤੀ ਨਾਲ ਜੋ ਟਕਸਾਲ ਚਲੀ ਆਂਵਦੀ ਹੈ, ਉਸ ਟਕਸਾਲ ਦਾ ਮੁਖ ਸਿਧਾਂਤ ਵੀ ਇਹੋ ਹੈ ਕਿ –

*'ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥'*

ਵਾਲੀ ਤੁਕ ਹਰ ਵੇਰਾਂ ਜ਼ਰੂਰ ਪੜ੍ਹਨੀ ਚਾਹੀਦੀ ਹੈ। ਉਂਞ ਹਰ ਇਕ ਪਉੜੀ ਵਿਚ ਪਹਿਲੀਆਂ ਚਾਰ ਤੁਕਾਂ ਨਾਲ ਪੰਜਵੀਂ ਤੁਕ ਦਾ ਤੁਕਾਂਤ ਵੀ ਵੱਖਰਾ ਹੀ ਹੈ ਇਸ ਵਾਸਤੇ ਇਹ ਤੁਕ ਪੜ੍ਹ ਕੇ ਹੀ ਤੁਕਾਂਤ ਪੂਰਾ ਹੁੰਦਾ ਹੈ।

## ਸਤਵੀਂ ਧੁਨ

(ਗੁਰੂ ਜੀ ਨੇ ਪੰਨਾ ੧੨੩੭ ਪਰ ਲਿਖੀ ਹੈ)

# ਸਾਰੰਗ ਕੀ ਵਾਰ ਮਹਲਾ ੪ ਰਾਇ ਮਹਮੇ ਹਸਨੇ ਕੀ ਧੁਨਿ

# ੧ੴ ਸਤਿਗੁਰ ਪ੍ਰਸਾਦਿ॥

'ਰਾਇ ਮਹਮਾ' ਤੇ 'ਰਾਇ ਹਸਨਾ' ਦੋਨੋਂ ਭੱਟੀ ਰਾਜਪੂਤ ਸਨ। ਕਾਂਗੜੇ ਦੇ ਇਲਾਕੇ ਦੇ ਨਿੱਕੇ ਨਿੱਕੇ ਰਜਵਾੜਿਆਂ ਦੇ ਰਾਜੇ ਸਨ। ਅਕਬਰ ਬਾਦਸ਼ਾਹ ਪਾਸ ਟਕੇ ਭਰਦੇ ਸਨ। ਰਾਇ ਮਹਮਾ ਬੜਾ ਸੂਰਬੀਰ ਤੇ ਧਰਮਾਤਮਾ ਸੀ। ਰਾਇ ਹਸਨਾ ਬੜਾ ਚਤੁਰ ਤੇ ਦਿਲ ਦਾ ਕਪਟੀ ਸੀ। ਜਿਸ ਵੇਲੇ ਰਾਇ ਹਸਨਾ ਟਕੇ ਭਰਨ ਜਾਂਦਾ ਸੀ ਤਿਸ ਵੇਲੇ ਰਾਇ ਮਹਿਮਾ ਭਰੋਸਾ ਰੱਖ ਕੇ ਆਪਣੇ ਟਕੇ ਰਾਇ ਹਸਨੇ ਨੂੰ ਦੇ ਕੇ ਆਖਦਾ ਸੀ, ਮੇਰੇ ਟਕੇ ਵੀ ਜਮਾਂ ਕਰਵਾ ਆਉਣੇ। ਪ੍ਰੰਤੂ ਦਿਲ ਦਾ ਕਪਟੀ ਤੇ ਛਲੀਆ ਰਾਇ ਹਸਨਾ ਆਪਣੇ ਟਕੇ ਦੇ ਕੇ ਆਪਣੇ ਆਪ ਨੂੰ ਹਾਜ਼ਰ ਲਿਖਵਾ ਦੇਵੇ ਤੇ ਰਾਇ ਮਹਮੇ ਨੂੰ ਗ਼ੈਰ ਹਾਜ਼ਰ ਲਿਖਵਾ ਆਇਆ ਕਰੇ।

ਜਦ ਇਸ ਤਰ੍ਹਾਂ ਕਈ ਮਹੀਨੇ ਗੁਜ਼ਰ ਗਏ ਬਾਦਸ਼ਾਹ ਨੂੰ ਪਤਾ ਲੱਗ ਗਿਆ ਕਿ ਰਾਇ ਮਹਮਾ ਆ ਕੇ ਟਕੇ ਨਹੀਂ ਦੇਂਦਾ, ਉਸ ਵੇਲੇ ਅਕਬਰ ਬਾਦਸ਼ਾਹ ਨੇ ਰਾਇ ਮਹਮੇ ਨੂੰ ਸਦਵਾ

ਕੇ ਹਨੇਰੀ ਕੋਠੜੀ ਵਿਚ ਬੰਦ ਕਰ ਦਿੱਤਾ ਤੇ ਉਹ ਕਈ ਚਿਰ ਬੰਦ ਹੀ ਰਿਹਾ।

ਇਕ ਸਮੇਂ ਅਕਬਰ ਬਾਦਸ਼ਾਹ ਨੇ ਉਤਸ਼ਾਹ ਵਿਚ ਆ ਕੇ ਬਾਹਰ ਜ਼ਮੀਨ ਵਿਚ ਇਕ ਕਿੱਲਾ ਗੱਡ ਕੇ ਸਭਨਾਂ ਨੂੰ ਕਿਹਾ ਜੋ ਘੋੜਾ ਦੁੜਾ ਕੇ ਇਸ ਕਿੱਲੇ ਨੂੰ ਇਕ ਚੋਟ ਨਾਲ ਪੁਟੇਗਾ, ਉਸ ਨੂੰ ਬਹੁਤ ਸਾਰਾ ਇਨਾਮ ਦੇਵਾਂਗਾ। ਉਸ ਵੇਲੇ ਬਹੁਤੇ ਸੂਰਮਿਆਂ ਨੇ ਜ਼ੋਰ ਲਗਾਇਆ, ਪ੍ਰੰਤੂ ਕਿੱਲਾ ਕਿਸੇ ਪਾਸੋਂ ਨਾ ਪੁੱਟਿਆ ਗਿਆ। ਰਾਇ ਮਹਮੇ ਦਾ ਇਕ ਮਿੱਤ੍ਰ ਉਥੇ ਖਲੋਤਾ ਸੀ, ਉਸ ਨੇ ਆਖਿਆ –

'ਹੇ ਬਾਦਸ਼ਾਹ ! ਇਸ ਕਿੱਲੇ ਨੂੰ ਰਾਇ ਮਹਮਾ ਪੁਟੇਗਾ ਹੋਰ ਕੋਈ ਨਹੀਂ ਪੁਟ ਸਕਦਾ।

ਬਾਦਸ਼ਾਹ ਨੇ ਪੁਛਿਆ – ਉਹ ਕਿਥੇ ਹੈ ? ਉਸ ਦੇ ਮਿੱਤਰ ਨੇ ਕਿਹਾ – ਹੇ ਬਾਦਸ਼ਾਹ ! ਉਹ ਆਪ ਜੀ ਨੇ ਕੈਦ ਕੀਤਾ ਹੋਇਆ ਹੈ। ਉਸੀ ਵੇਲੇ ਬਾਦਸ਼ਾਹ ਨੇ ਹੁਕਮ ਦੇ ਕੇ ਰਾਇ ਮਹਮੇ ਨੂੰ ਆਪਣੇ ਪਾਸ ਬੁਲਵਾ ਕੇ ਕਿਹਾ ਇਸ ਕਿੱਲੇ ਨੂੰ ਪੁੱਟਣਾ ਹੈ।

ਉਸੀ ਵੇਲੇ ਰਾਇ ਮਹਮੇ ਨੇ ਘੋੜੇ ਪਰ ਅਸਵਾਰ ਹੋ ਕੇ ਪੌਣ ਵੇਗ ਵਤ ਘੋੜੇ ਨੂੰ ਦੁੜਾ ਕੇ ਇਕੋ ਚੋਟ ਨਾਲ ਕਿੱਲੇ ਨੂੰ ਪੁੱਟ ਦਿੱਤਾ। ਤਿਸ ਵੇਲੇ ਰਾਜੇ ਨੇ ਬਹੁਤ ਪ੍ਰਸੰਨ ਹੋ ਕੇ ਕਿਹਾ ਜੋ ਇੱਛਾ ਹੈ ਸੋ ਤੂੰ ਮੰਗ ਲੈ। ਰਾਇ ਮਹਮੇ ਨੇ ਕਿਹਾ ਹੇ ਬਾਦਸ਼ਾਹ ! ਆਪ ਨੇ ਮੈਨੂੰ ਬੇਗੁਨਾਹ ਕੈਦ ਕੀਤਾ ਹੈ। ਮੈਂ ਆਪਣੇ ਟਕੇ ਰਾਇ ਹਸਨੇ ਨੂੰ ਦੇ ਕੇ ਭੇਜਦਾ ਰਿਹਾ ਹਾਂ ਪਰੰਤੂ ਉਹ ਬੇਈਮਾਨੀ ਨਾਲ ਟਕੇ ਆਪਣੇ ਪਾਸ ਰੱਖ ਕੇ ਮੇਰਾ ਨਾਮ ਗ਼ੈਰ ਹਾਜ਼ਰ ਲਿਖਵਾਂਦਾ ਰਿਹਾ ਹੈ। ਆਪ ਜੀ ਨੇ ਮੇਰੀ ਬੇਨਤੀ ਵੀ ਨਾ ਸੁਣੀ, ਯਕ ਤਰਫ਼ਾ ਕਾਰਵਾਈ ਕਰ ਦਿੱਤੀ। ਤਿਸ ਵੇਲੇ ਅਕਬਰ ਬਾਦਸ਼ਾਹ ਨੇ ਆਪਣੀ ਫੌਜ ਦੇ ਕੇ ਕਿਹਾ, ਮੈਂ ਤੇਰੇ ਪਰ ਬਹੁਤ ਪ੍ਰਸੰਨ ਹਾਂ ਤੂੰ ਮੇਰੀ ਫ਼ੌਜ ਲੈ ਕੇ ਉਸ ਨਾਲ ਲੜਾਈ ਕਰ ਕੇ ਆਪਣਾ ਰਾਜ ਭਾਗ ਸੰਭਾਲਣਾ ਕਰ। ਰਾਇ ਮਹਮੇ ਨੇ ਸ਼ਾਹੀ ਫ਼ੌਜ ਲੇ ਕੇ ਰਾਇ ਹਸਨੇ ਨਾਲ ਬੜੀ ਬਹਾਦਰੀ ਨਾਲ ਜੰਗ ਕਰਕੇ ਉਸ ਨੂੰ ਕੈਦ ਕਰ ਲੀਤਾ ਤੇ ਆਪਣਾ ਰਾਜ ਭਾਗ ਸੰਭਾਲ ਲਿਆ। ਕੁਝ ਦਿਨ ਪਾ ਕੇ ਰਾਇ ਮਹਮੇ ਨੇ ਆਪਣੇ ਕ੍ਰਿਪਾਲੂ ਸੁਭਾਉ ਅਨੁਸਾਰ ਹਸਨੇ ਦਾ ਅਪਰਾਧ ਬਖ਼ਸ਼ ਕੇ ਉਸ ਦਾ ਰਾਜ ਵਾਪਸ ਮੋੜ ਦਿੱਤਾ।

ਢਾਡੀਆਂ ਨੇ ਇਹਨਾਂ ਦੀ ਪਉੜੀ ਗਾਈ –

*ਮਹਮਾ ਹਸਨਾ ਰਾਜਪੂਤ ਰਾਇ ਭਾਰੇ ਭੱਟੀ।*
*ਹਸਨੇ ਬੇਈਮਾਨਗੀ ਨਾਲ ਮਹਮੇ ਥੱਟੀ।*
*ਭੇੜ ਦੁਹਾਂ ਦਾ ਮੱਚਿਆ ਸਰ ਵਗੇ ਸਫੱਟੀ।*
*ਮਹਮੇ ਪਾਈ ਫਤੇ ਰਣ ਗਲ ਹਸਨੇ ਘੱਟੀ।*
*ਬੰਨ੍ਹ ਹਸਨੇ ਨੂੰ ਛੱਡਿਆ ਜਸ ਮਹਿਮੇ ਖੱਟੀ।*

ਇਹ ਪੰਜ ਤੁਕੀ ਪਉੜੀ ਨਾਲ ਸਾਰੰਗ ਵਾਰ ਦੀ ਪਉੜੀ ਗਾਇਣ ਕਰਨ ਦੀ ਆਗਿਆ ਸਤਿਗੁਰ ਦੇਵਾਂ ਨੇ ਦਿੱਤੀ ਹੈ।

*ਯਥਾ –*

*ਆਪੇ ਆਪਿ ਨਿਰੰਜਨਾ ਜਿਨਿ ਆਪੁ ਉਪਾਇਆ॥*

# ਅਠਵੀਂ ਧੁਨ

(ਗੁਰੂ ਜੀ ਨੇ ਪੰਨਾ ੧੨੭੮ ਪਰ ਲਿਖੀ ਹੈ)

## ਵਾਰ ਮਲਾਰ ਕੀ ਮਹਲਾ ੧
## ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ॥
## ੧ਓ ਸਤਿਗੁਰ ਪ੍ਰਸਾਦਿ॥

ਰਾਣਾ ਕੈਲਾਸ਼ ਦੇਵ, ਰਾਣਾ ਮਾਲ ਦੇਵ, ਦੋਨੋਂ ਸਕੇ ਭਾਈ ਸਨ। ਸਮਾਂ ਪਾ ਕੇ ਇਹਨਾਂ ਦਾ ਪਿਤਾ ਸੁਰਗਵਾਸ ਹੋ ਗਿਆ। ਪਿਛੋਂ ਵੱਡੇ ਭਾਈ ਰਾਣੇ ਕੈਲਾਸ਼ ਨੇ ਸਾਰੀ ਜਾਇਦਾਦ ਤੇ ਰਾਜ ਭਾਗ ਆਪ ਸਾਂਭ ਲਿਆ ਛੋਟੇ ਭਾਈ ਨੂੰ ਕੁਝ ਵੀ ਨਾ ਦਿੱਤਾ। ਪਿਆਰ ਮੁਹੱਬਤ ਨਾਲ ਮੰਗਿਆਂ ਵੀ ਜਦ ਇਸ ਨੂੰ ਕੁਝ ਨਾ ਮਿਲਿਆ ਤਾਂ ਇਸ ਨੇ ਰਾਜਨੀਤੀ ਅਤੇ ਆਪਣੇ ਰਸੂਖ ਨਾਲ ਸਾਰੀ ਪਰਜਾ ਤੇ ਫ਼ੌਜ ਆਪਣੇ ਵਲ ਕਰ ਲੀਤੀ ਤੇ ਵੱਡੇ ਭਾਈ ਕੈਲਾਸ਼ ਦੇਵ ਨੂੰ ਜੰਗ ਵਿਚ ਹਾਰ ਦੇ ਕੇ ਰਿਆਸਤ ਦਾ ਸਾਰਾ ਪ੍ਰਬੰਧ ਆਪਣੇ ਹੱਥ ਕਰ ਲਿਆ। ਜਿਸ ਵੇਲੇ ਕੈਦ ਹੋਇਆਂ ਇਕ ਸਾਲ ਗੁਜ਼ਰ ਗਿਆ ਤਾਂ ਕੈਲਾਸ਼ ਦੇਵ ਨੇ ਮੁਆਫ਼ੀ ਮੰਗੀ। ਤਿਸ ਵੇਲੇ ਧਰਮਾਤਮਾ ਮਾਲਦੇਵ ਨੇ ਸ਼ੁਭ ਸਿਖਿਆ ਦਿਤੀ – ਗ਼ਰੀਬਾਂ ਦੀ ਰੱਖਿਆ ਕਰਨੀ, ਨਿਆਂ ਪੂਰਾ ਪੂਰਾ ਕਰਨਾ ਆਦਿਕ ਉਪਦੇਸ਼ ਦੇ ਕੇ ਆਪਣੇ ਵੱਡੇ ਭਾਈ ਕੈਲਾਸ਼ ਦੇਵ ਨੂੰ ਅੱਧੀ ਰਿਆਸਤ ਦਾ ਰਾਜ ਭਾਗ ਸੰਭਾਲ ਦਿੱਤਾ। ਇਹਨਾਂ ਦੇ ਸੋਹਣੇ ਕਰਤੱਬ ਨੂੰ ਵੇਖ ਕੇ ਢਾਡੀਆਂ ਨੇ ਇਹ ਵਾਰ ਬਣਾਈ ਹੈ-

*ਧਰਤ ਘੋੜਾ ਪਰਬਤ ਪਲਾਣ ਸਿਰ ਟੱਟਰ ਅੰਬਰ।*
*ਨਉ ਸੈ ਨਦੀ ਨੜਿਨਵੇਂ ਰਾਣਾ ਜਲ ਕੰਧਰ।*
*ਢੁੱਕਾ ਰਾਇ ਅਮੀਰ. ਦੇ ਕਰ ਮੇਘ ਅਡੰਬਰ।*
*ਆਨਤ ਖੰਡਾ ਰਾਣਿਆ ਕੈਲਾਸ਼ੇ ਅੰਦਰ।*
*ਬਿਜੁਲ ਜਯੋਂ ਚਮਕਾਣੀਆਂ ਤੇਗਾਂ ਵਿਚ ਅੰਬਰ।*
*ਮਾਲਦੇਵ ਕੈਲਾਸ਼ ਨੂੰ ਬੰਨ੍ਹਿਆਂ ਕਰ ਸੰਘਰ।*
*ਫਿਰ ਅੱਧਾ ਧਨ ਮਾਲ ਦੇ ਛੱਡਿਆ ਗੜ੍ਹ ਅੰਦਰ।*
*ਮਾਲ ਦੇਉ ਜਸ ਖੱਟਿਆ ਜਿਉਂ ਸ਼ਾਹ ਸਿਕੰਦਰ।*

ਇਸ ਅੱਠ ਤੁਕੀ ਪਉੜੀ ਨਾਲ ਮਲਾਰ ਵਾਰ ਦੀ ਪਉੜੀ ਗਾਇਣ ਕਰਨ ਦਾ ਹੁਕਮ

ਛੇਵੇਂ ਪਾਤਿਸ਼ਾਹ ਜੀ ਨੇ ਦਿੱਤਾ ਹੈ।

*ਯਥਾ–ਆਪੀਨੈ ਆਪੁ ਸਾਜਿ ਆਪੁ ਪਛਾਣਿਆ॥*

# ਨੌਵੀਂ ਧੁਨ

(ਗੁਰੂ ਜੀ ਨੇ ਪੰਨਾ ੧੩੧੨ ਪਰ ਲਿਖੀ ਹੈ)

# ਕਾਨੜੇ ਕੀ ਵਾਰ ਮਹਲਾ ੪ ਮੂਸੇ ਕੀ ਵਾਰ ਕੀ ਧੁਨੀ

## ੧ੴ ਸਤਿਗੁਰ ਪ੍ਰਸਾਦਿ॥

'ਮੂਸਾ' ਪਠਾਣ ਇਕ ਬੜਾ ਭਾਰੀ ਬਹਾਦਰ ਯੋਧਾ ਸੀ, ਚੜ੍ਹਦੀ ਜਵਾਨੀ ਸਮੇਂ ਇਸ ਦੀ ਮੰਗਣੀ ਚੰਗੇ ਘਰਾਣੇ ਵਿਚ ਹੋ ਗਈ। ਕਿਸੇ ਵੈਰੀ ਨੇ ਲੜਕੀ ਦੇ ਮਾਪਿਆਂ ਨੂੰ ਭਰਮਾ ਦਿੱਤਾ ਤਾਂ ਉਹਨਾਂ ਨੇ ਆਪਣੀ ਸੁੰਦਰ ਕੰਨਿਆਂ ਕਿਸੇ ਹੋਰ ਰਾਜੇ ਨਾਲ ਵਿਆਹ ਦਿੱਤੀ। ਜਿਸ ਵੇਲੇ ਮੂਸੇ ਨੂੰ ਪਤਾ ਲੱਗਾ ਕਿ ਮੇਰੀ ਮੰਗ ਹੋਰ ਕੋਈ ਵਿਆਹ ਕੇ ਲੈ ਗਿਆ ਹੈ ਤਾਂ ਇਸ ਨੂੰ ਬੜਾ ਗੁੱਸਾ ਆਇਆ। ਆਪਣੀ ਫ਼ੌਜ ਲੈ ਕੇ ਉਸ ਨਾਲ ਜੰਗ ਕਰਕੇ ਵੈਰੀ ਨੂੰ ਜੇਹਲ ਵਿਚ ਪਾ ਕੇ ਇਸਤ੍ਰੀ ਨੂੰ ਘਰ ਲੈ ਆਂਦਾ। ਇਸਤ੍ਰੀ ਤੋਂ ਪੁਛਿਆ, ਤੇਰਾ ਕੀ ਖ਼ਿਆਲ ਹੈ ? ਮੇਰੇ ਘਰ ਰਹਿਣਾ ਚਾਹੁੰਦੀ ਹੈਂ ਕਿ ਉਸ ਦੇ ਘਰ ? ਤਾਂ ਉਸ ਪਤਿਬ੍ਰਤ ਧਰਮਾਤਮਾ ਔਰਤ ਨੇ ਕਿਹਾ – 'ਮਾਪਿਆਂ ਨੇ ਮੈਨੂੰ ਇਕ ਵਾਰ ਵਿਆਹ ਦਿੱਤਾ ਹੈ, ਹੁਣ ਦੂਸਰੀ ਜਗ੍ਹਾ ਬੈਠਕੇ ਮੈਂ ਆਪਣੇ ਧਰਮ ਤੋਂ ਪਤਿਤ ਹੁੰਦੀ ਹਾਂ। ਆਪ ਕ੍ਰਿਪਾ ਕਰੋ ਤੇ ਮੇਰਾ ਧਰਮ ਬਣਿਆ ਰਹਿਣ ਦਿਓ।'

'ਮੂਸਾ' ਇਹ ਯੋਗ ਗੱਲ ਸੁਣਕੇ ਬਹੁਤ ਪ੍ਰਸੰਨ ਹੋਇਆ। ਉਸੀ ਵੇਲੇ ਵੈਰੀ ਨੂੰ ਕੈਦ 'ਚੋਂ ਬੁਲਾ ਕੇ ਬੜੇ ਸਨਮਾਨ ਸਹਿਤ ਇਸਤ੍ਰੀ ਦੇ ਕੇ ਵਿਦਾ ਕਰ ਦਿੱਤਾ। ਇਸ ਬਹਾਦਰੀ ਦੀ ਵਾਰ ਢਾਡੀਆਂ ਨੇ ਇਸ ਤਰ੍ਹਾਂ ਗਾਈ –

*ਤਰੈ ਸੈ ਸੱਠ ਮਰਾਤਬਾ ਇਕ ਘੁਰਿਐ ਡੱਗੇ।*
*ਚੜ੍ਹਿਆ ਮੂਸਾ ਪਾਤਸ਼ਾਹ ਸਭ ਸੁਣਿਆਂ ਜੱਗੇ।*
*ਦੰਦ ਚਿੱਟੇ ਬਡ ਹਾਥੀਆਂ ਕਹੁ ਕਿੱਤ ਵਰੱਗੇ।*
*ਰੁਤ ਪਛਾਤੀ ਬਗਲਿਆਂ ਘਟ ਕਾਲੀ ਬੱਗੇ।*
*ਏਹੀ ਕੀਤੀ ਮੂਸਿਆ ਕਿਨ ਕਰੀ ਨ ਅੱਗੇ।*

ਇਹ ਪੰਜ ਤੁਕੀ ਪਉੜੀ ਨਾਲ ਕਾਨੜੇ ਦੀ ਵਾਰ ਦੀ ਪੰਜ ਤੁਕੀ ਪਉੜੀ ਦੀ ਧੁਨੀ ਮਿਲਾ ਕੇ ਸਤਿਗੁਰਾਂ ਨੇ ਗਾਉਣ ਦੀ ਆਗਿਆ ਦਿੱਤੀ ਹੈ।

*ਯਥਾ – 'ਤੂੰ ਆਪੇ ਹੀ ਸਿਧ ਸਾਧਿਕੋ ਤੂੰ ਆਪੇ ਹੀ ਜੁਗ ਜੋਗੀਆ॥'*

{ਪੰਨਾ ੪੪੮}

ੴ ਸਤਿਗੁਰ ਪ੍ਰਸਾਦਿ ॥

# ਆਸਾ ਮਹਲਾ ੪ ਛੰਤ ਘਰੁ ੪ ॥

ਸਿੱਖਾਂ ਨੇ ਬੇਨਤੀ ਕੀਤੀ, 'ਸ੍ਰੀ ਆਸਾ ਜੀ ਦੀ ਵਾਰ' ਦਾ ਕੀਰਤਨ ਕਰਨ ਦਾ ਹੁਕਮ ਕਿਥੋਂ ਚਲਿਆ ਹੈ ? ਗੁਰੂ ਜੀ ਨੇ ਕਿਹਾ-ਅੰਮ੍ਰਿਤ ਵੇਲੇ 'ਸ੍ਰੀ ਆਸਾ ਜੀ ਦੀ ਵਾਰ' ਗਾਉਣ ਦਾ ਹੁਕਮ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਚਲਿਆ ਆ ਰਿਹਾ ਹੈ, ਇਸ ਲਈ ਰਬਾਬੀ ਲੋਕ ਅੰਮ੍ਰਿਤ ਵੇਲੇ ਆ ਕੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਕਰਦੇ ਹਨ।

ਸਿੱਖਾਂ ਨੇ ਇਹ ਗੱਲ ਸੁਣ ਕੇ ਕਿਹਾ-ਰਬਾਬੀ ਜਿਸ ਵੇਲੇ 'ਸ੍ਰੀ ਆਸਾ ਜੀ ਦੀ ਵਾਰ' ਗਾਉਂਦੇ ਹਨ, ਤਾਂ ਸਲੋਕਾਂ ਦੇ ਨਾਲ ਸ਼ਬਦ ਆਪੋ ਆਪਣੀ ਮਰਜ਼ੀ ਅਨੁਸਾਰ ਪੜ੍ਹਦੇ ਹਨ, ਆਪ ਕੋਈ ਅਜਿਹੀ ਬਾਣੀ ਰਚੋ, ਜੋ ਹਰ-ਇਕ ਸਲੋਕ ਤੋਂ ਪਹਿਲਾਂ ਓਹੀ ਬਾਣੀ ਪੜ੍ਹੀ ਜਾਵੇ।

(ਸਿੱਖਾਂ ਦੀ ਬੇਨਤੀ ਸੁਣ ਕੇ ਗੁਰੂ ਜੀ ਨੇ ਆਸਾ ਜੀ ਦੀ ਵਾਰ ਦੇ ਚਵੀ ਸਲੋਕਾਂ ਦੇ ਅਨੁਸਾਰ ਛੇ ਛੰਤ ਉਚਾਰ ਕੇ ਚਵੀ ਛੱਕੇ ਬਣਾ ਦਿੱਤੇ ਤੇ ਸਭ ਰਬਾਬੀਆਂ, ਰਾਗੀਆਂ ਨੂੰ ਹੁਕਮ ਦਿੱਤਾ ਕਿ 'ਹਰ ਸਲੋਕ ਤੋਂ ਪਹਿਲਾਂ ਇਹਨਾਂ ਛੰਤਾਂ ਦੀ ਇਕ ਇਕ ਪਉੜੀ ਪਹਿਲੇ ਗਾਉਣੀ।

ਫਿਰ ਸਿੱਖਾਂ ਨੇ ਕਿਹਾ-ਪਰਮਾਤਮਾ ਦੇ ਭਗਤੀ ਰੂਪੀ ਗਾੜ੍ਹੇ ਰੰਗ ਵਿਚ ਆਪ ਜੀ ਦਾ ਮਨ ਕਿਵੇਂ ਰੰਗਿਆ ਗਿਆ ਹੈ ? ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ-

## ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥

ਜਿਸ ਵੇਲੇ ਰਾਮ ਰਾਜੇ ਦੇ ਪ੍ਰੇਮ ਵਿਚ ਮਨ ਰਤੰਨਾ=ਰੰਗਿਆ ਗਿਆ, ਤਾਂ ਅੰਮ੍ਰਿਤ ਰੂਪ ਹਰੀ ਵਿਖੇ ਮੇਰੇ ਲੋਇਣਾ=ਨੇਤ੍ਰ ਭਿੰਨੇ=ਭਿੱਜ ਗਏ।

## ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ ॥

ਜਿਸ ਵੇਲੇ ਮਨ ਨੂੰ ਰਾਮ ਦੀ ਭਗਤੀ ਰੂਪ [1]ਕਸੌਟੀ ਉੱਤੇ ਲਗਾਇਆ, ਤਾਂ ਕੰਚਨੁ= ਸੋਨੇ ਵਾਂਗ ਸੋਵਿੰਨਾ=ਸੁੰਦਰ ਰੰਗ ਵਾਲਾ ਹੋ ਗਿਆ।

*ਅਥਵਾ:-* ਕੰਚਨੁ-ਸੋਵਿੰਨਾ=ਬਾਰਾਂ ਵੰਨੀਆਂ ਦੇ ਸੋਨੇ ਵਾਂਗ ਸ਼ੁਧ ਹੋ ਗਿਆ, ਅਰਥਾਤ ਦਸ ਇੰਦ੍ਰੀਏ ਤੇ ਮਨ ਬੁੱਧੀ, ਵਿਕਾਰ ਰੂਪ ਵਿਸ਼ਿਆਂ ਤੋਂ ਰਹਿਤ ਹੋ ਕੇ ਸ਼ੁਧ ਹੋ ਗਏ।

---

*[1]ਕਸੌਟੀ:-ਇਕ ਤਰ੍ਹਾਂ ਦੇ ਪੱਥਰ ਦਾ ਟੁਕੜਾ ਹੁੰਦਾ ਹੈ, ਜਿਸ ਤੇ ਸੋਨੇ ਨੂੰ ਘਸਾ ਕੇ ਪਰਖਦੇ ਹਨ।*

## ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ ॥

ਗੁਰਾਂ ਦੁਆਰੇ ਚਲੂਲਿਆ=ਗਾਹੜਾ ਰੰਗ (ਨਾਮ ਦਾ) ਮਿਲਿਆ ਤਾਂ ਮੇਰਾ ਮਨ ਤਨ ਉਸ ਵਿਚ ਭਿੰਨਾ=ਭਿੱਜ ਗਿਆ।

{ਪੰਨਾ ੪੪੯}

## ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ ॥੧ ॥

ਸਤਿਗੁਰਾਂ ਨੇ ਮੈਂ ਸੇਵਕ ਜਨ ਨੂੰ ਭਗਤੀ ਰੂਪ ਮੁਸਕਿ=ਸੁਗੰਧੀ ਵਿਚ ਝਕੋਲਿਆ= ਮਿਲਾਇਆ ਤਾਂ ਅਗਲੇ ਪਿਛਲੇ ਸਾਰੇ ਜਨਮ ਧੰਨਤਾ ਯੋਗ ਹੋ ਗਏ,

*ਅਥਵਾ:-* ਸਾਰੇ ਇੰਦ੍ਰੀਏ ਵੀ ਧੰਨ ਤੇ ਮਨੁੱਖਾ ਜਨਮ ਵੀ ਧੰਨਤਾ ਦੇ ਸਹਿਤ ਹੋ ਗਿਆ॥ ੧॥

## ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥

ਹਰੀ ਰਾਮ ਰਾਜੇ ਦੀ ਜੋ ਪ੍ਰੇਮ-ਮਈ ਬਾਣੀ ਹੈ, ਏਹੀ ਅਣੀਆ=ਕੁੰਡਲੀਆਂ ਵਾਲੇ ਅਣੀਆਲੇ=ਤੀਰ ਹਨ, ਇਹਨਾਂ ਤੀਰਾਂ ਨਾਲ ਮਨ ਰੂਪੀ ਹਰਨ ਨੂੰ ਮਾਰਨਾ ਕੀਤਾ ਹੈ।

ਜਿਵੇਂ ਸ੍ਰੀ ਰਾਮ ਚੰਦਰ ਜੀ ਦੇ ਅਮੋਘ ਬਾਣ ਕੁੰਡਲੀਆਂ ਵਾਲੇ ਸਨ, ਉਹ ਜਿਸ ਨੂੰ ਵੱਜਦੇ ਸਨ, ਉਸ ਦੀਆਂ ਆਂਦਰਾਂ ਬਾਹਰ ਕੱਢ ਕੇ ਲੈ ਆਉਂਦੇ ਸਨ। ਇਸੇ ਤਰ੍ਹਾਂ-

'ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ॥' (ਗੋਂਡ ਮ: ੪, ਪੰਨਾ ੮੬੧)

ਮੇਰੇ ਮਨ ਵਿਚ ਹਰੀ ਦੇ ਪ੍ਰੇਮ ਰੂਪ ਬਾਣ ਲੱਗੇ ਹਨ, ਇਨ੍ਹਾਂ ਪ੍ਰੇਮ ਰੂਪੀ ਬਾਣਾਂ ਨਾਲ ਮਨ ਰੂਪ ਹਰਨ ਨੂੰ ਮਾਰਨਾ ਕੀਤਾ ਹੈ।

## ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ ॥

ਜਿਸ ਨੂੰ ਪ੍ਰੇਮ ਦੀ ਪੀੜਾ ਲੱਗੀ ਹੈ, ਉਸ ਪੀੜਾ ਨੂੰ ਓਹੀ ਆਦਮੀ ਜਾਣਦਾ ਹੈ ਜਾਂ ਜਿਸ ਨੇ ਪ੍ਰੇਮ ਦੀ ਪੀੜਾ ਜਰੀਆ=ਲਗਾਈ ਹੈ, ਓਹ ਜਾਣਦਾ ਹੈ।

ਯਥਾ:-*ਕਤ ਨਹੀ ਠਉਰ ਮੂਲੁ ਕਤ ਲਾਵਉ॥*
*ਖੋਜਤ ਤਨ ਮਹਿ ਠਉਰ ਨ ਪਾਵਉ॥ ੧॥*
*ਲਾਗੀ ਹੋਇ ਸੁ ਜਾਨੈ ਪੀਰ॥ ਰਾਮ ਭਗਤਿ ਅਨੀਆਲੇ ਤੀਰ॥ ੧॥ ਰਹਾਉ॥*

(ਗਉੜੀ ਕਬੀਰ ਜੀ, ਪੰਨਾ ੩੨੭)

*ਤਥਾ- ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ ਗੁਰ ਬਚਨ ਮਨਿ ਤੀਰ ਲਗਈਆ॥*
*ਮਨ ਕੀ ਬਿਰਥਾ ਮਨ ਹੀ ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਈਆ॥ ੧॥*

(ਬਿਲਾਵਲੁ ਮਹਲਾ ੪, ਪੰਨਾ ੮੩੫)

## ਜੀਵਨ ਮੁਕਤਿ ਸੋ ਆਖੀਐ ਮਰਿ ਜੀਵੈ ਮਰੀਆ॥

ਮਰਿ ਜੀਵੈ=ਮਰਜੀਵੜੇ ਜੋ ਮਹਾਤਮਾ ਹਨ, *ਉਹਨਾਂ ਦੁਆਰੇ ਜੋ ਆਦਮੀ ਜੀਵਤ ਭਾ ਤੋਂ ਮਰਦਾ ਹੈ, ਉਹ ਜੀਉਂਦਾ ਹੀ ਮੁਕਤ ਰੂਪ ਆਖੀਦਾ ਹੈ।

## ਜਨ ਨਾਨਕ ਸਤਿਗੁਰੁ ਮੇਲਿ ਹਰਿ ਜਗੁ ਦੁਤਰੁ ਤਰੀਆ ॥੨ ॥

ਗੁਰੂ ਸਾਹਿਬ ਜੀ ਆਖਦੇ ਹਨ-ਇੰਝ ਬੇਨਤੀ ਕਰੋ-ਹੇ ਹਰੀ! ਮੈਂ ਸੇਵਕ ਜਨ ਨੂੰ ਪੂਰੇ ਸਤਿਗੁਰੂ ਨਾਲ ਮੇਲਣਾ ਕਰ ਜਿਸ ਕਰਕੇ ਦੁਤਰੁ=ਕਠਨ ਸੰਸਾਰ ਤੋਂ ਤਰ ਜਾਵਾਂ॥ ੨॥

## ਹਮ ਮੂਰਖ ਮੁਗਧ ਸਰਣਾਗਤੀ ਮਿਲੁ ਗੋਵਿੰਦ ਰੰਗਾ ਰਾਮ ਰਾਜੇ॥

ਹੇ ਸਾਰਿਆਂ ਵਿਚ ਰੰਗੇ ਹੋਏ ਰਾਮ ਰਾਜੇ! ਅਸੀਂ ਮੂਰਖ ਮੁਗਧ ਆਪ ਦੀ ਸ਼ਰਨ ਵਿਚ ਪ੍ਰਾਪਤ ਹੋਏ ਹਾਂ। ਹੇ ਗੋਵਿੰਦ! ਤੂੰ ਸਾਨੂੰ ਮਿਲਣਾ ਕਰ।

'ਮੂਰਖ' ਤੇ 'ਮੁਗਧ' ਦੋ ਸ਼ਬਦ ਹਨ-

ਮੂਰਖ ਉਸ ਨੂੰ ਆਖਦੇ ਹਨ, ਜੋ ਵਿਹਾਰਕ ਗਿਆਤ ਤੋਂ ਰਹਿਤ ਹੈ।

ਮੁਗਧ ਉਸ ਨੂੰ ਆਖਦੇ ਹਨ, ਜੋ ਪਰਮਾਰਥ ਗਿਆਤ ਤੋਂ ਰਹਿਤ ਹੈ।

*ਅਥਵਾ:-* ਮੂਰਖ ਉਸ ਨੂੰ ਆਖਦੇ ਹਨ, ਜਿਸ ਨੂੰ ਪਹਿਲੇ ਸਮਝ ਨਾ ਹੋਵੇ ਤੇ ਫਿਰ ਸਮਝਾਇਆਂ ਸਮਝ ਜਾਵੇ।

ਮੁਗਧ ਉਸ ਨੂੰ ਆਖਦੇ ਹਨ, ਜੋ ਸਮਝਾਇਆਂ ਭੀ ਨਾ ਸਮਝੇ ਤੇ ਸਗੋਂ ਸਮਝਾਉਣ ਵਾਲੇ ਮਹਾਤਮਾ ਉੱਪਰ ਕੁਤਰਕਾਂ ਕਰੇ ਕਿ ਤੁਹਾਡੀ ਪੂਛ ਫੜ ਕੇ ਪਾਰ ਹੋ ਜਾਵਾਂਗੇ।

## ਗੁਰਿ ਪੂਰੈ ਹਰਿ ਪਾਇਆ ਹਰਿ ਭਗਤਿ ਇਕ ਮੰਗਾ॥

---

**ਸਮੁੰਦਰ ਵਿਚੋਂ ਹੀਰੇ ਮੋਤੀ ਰਤਨਾਂ ਦੇ ਕੱਢਣ ਲਈ ਟੁਬੀ ਮਾਰਨ ਵਾਲਾ, ਜੋ ਮੁਰਦੇ ਤੁਲ ਹੋ ਕੇ ਜੀਵਨ ਦਸ਼ਾ ਵਿਚ ਆਉਂਦਾ ਹੈ, ਉਸ ਨੂੰ 'ਮਰਜੀਵੜਾ' ਆਖਦੇ ਹਨ। ਮਰਹਟੇ ਲੋਕ ਉਸ ਨੂੰ 'ਪਾਣ ਬੁੜਾ' ਆਖਦੇ ਹਨ 'ਪਾਣੀ ਵਿਚ ਡੁੱਬਣ ਵਾਲਾ'। ਐਸੇ ਦੇਹ ਅਭਿਮਾਨ ਨੂੰ ਤਿਆਗ ਕੇ ਆਤਮ ਜੀਵਨ ਪ੍ਰਾਪਤ ਕਰਨ ਵਾਲਾ ਜੋ ਮਹਾਤਮਾ ਹੈ, ਉਹ ਮਰਜੀਵੜਾ ਹੈ।*

*ਅਥਵਾ:- ਜਿਸ ਪਰਮੇਸ਼ਰ ਦੀ ਤਰਫ਼ੋਂ ਮਰਿਆ ਹੋਇਆ ਹੈ, ਉਸ ਵੱਲ ਜੋ ਜੀਵਿਆ ਹੈ ਅਤੇ ਜਿਸ ਸੰਸਾਰ ਵੱਲ ਜੀਉਂਦਾ ਹੈ, ਉਸ ਤਰਫ਼ੋਂ ਜੋ ਮਰਿਆ ਹੈ, ਉਹ ਪੁਰਸ਼ ਜੀਵਨ ਮੁਕਤ ਆਖੀਦਾ ਹੈ।*

ਹੇ ਹਰੀ! ਜਿਸ ਨੇ ਭੀ ਆਪ ਨੂੰ ਪਾਇਆ ਹੈ, ਉਸ ਨੇ ਪੂਰਿਆਂ ਗੁਰਾਂ ਦੁਆਰੇ ਹੀ ਪਾਇਆ ਹੈ। ਇਸ ਤੇ ਹੇ ਹਰੀ! ਮੈਂ ਆਪ ਜੀ ਪਾਸੋਂ ਇਕ ਭਗਤੀ ਕਰਨੀ ਮੰਗਦਾ ਹਾਂ।

## ਮੇਰਾ ਮਨੁ ਤਨੁ ਸਬਦਿ ਵਿਗਾਸਿਆ ਜਪਿ ਅਨਤ ਤਰੰਗਾ ॥

ਹੇ ਬ੍ਰਹਮ ਰੂਪ ਸਮੁੰਦਰ! ਜਿਸ ਆਪ ਜੀ ਵਿਖੇ ਮਾਇਆ ਰੂਪ ਹਵਾ ਦੇ ਚਲਣ ਕਰਕੇ ਅਨੇਕਾਂ ਜੀਵਾਂ ਰੂਪ ਤਰੰਗਾ=ਲਹਿਰਾਂ ਉੱਠ ਰਹੀਆਂ ਹਨ। ਗੁਰ ਸ਼ਬਦ ਦੁਆਰਾ ਤਿਸ ਆਪ ਜੀ ਦੇ ਨਾਮ ਨੂੰ ਜਪ ਕੇ ਮੇਰਾ ਮਨ ਅਤੇ ਤਨ ਵਿਗਾਸਿਆ=ਪ੍ਰਸੰਨ ਹੋਇਆ ਹੈ।

## ਮਿਲਿ ਸੰਤ ਜਨਾ ਹਰਿ ਪਾਇਆ ਨਾਨਕ ਸਤਸੰਗਾ ॥ ੩ ॥

ਗੁਰੂ ਸਾਹਿਬ ਜੀ ਆਖਦੇ ਹਨ- ਸੰਤ ਜਨਾਂ ਦੀ ਸਤਸੰਗਤਿ ਨਾਲ ਮਿਲ ਕੇ ਹੇ ਹਰੀ! ਗੁਰਮੁਖਾਂ ਨੇ ਆਪ ਜੀ ਨੂੰ ਪਾਉਣਾ ਕੀਤਾ ਹੈ॥ ੩ ॥

## ਦੀਨ ਦਇਆਲ ਸੁਣਿ ਬੇਨਤੀ
## ਹਰਿ ਪ੍ਰਭ ਹਰਿ ਰਾਇਆ ਰਾਮ ਰਾਜੇ ॥

ਹੇ ਹਰਿ ਹਰਿ ਪ੍ਰਭੂ ਰਾਮ ਰਾਜੇ ਰਾਇਆ=ਪ੍ਰਕਾਸ਼ ਰੂਪ ਦੀਨਾਂ ਪਰ ਦਿਆਲੂ! ਮੇਰੀ ਇਕ ਬੇਨਤੀ ਸੁਣਨਾ ਕਰ। *ਅਥਵਾ:-* ਮੈਂ ਦੀਨ ਦੀ ਦਿਆਲੂ ਹੋ ਕੇ ਬੇਨਤੀ ਸੁਣਨਾ ਕਰ।

## ਹਉ ਮਾਗਉ ਸਰਣਿ ਹਰਿ ਨਾਮ ਕੀ ਹਰਿ ਹਰਿ ਮੁਖਿ ਪਾਇਆ ॥

ਮੈਂ ਉਹਨਾਂ ਗੁਰਮੁਖਾਂ ਦੀ ਸ਼ਰਨ ਮੰਗਦਾ ਹਾਂ, ਜਿਨ੍ਹਾਂ ਨੇ ਹਰੀ ਨਾਮ ਦੀ ਪ੍ਰੀਤੀ ਸਹਿਤ ਮੂੰਹ ਵਿਚ ਹਰਿ ਹਰਿ ਨਾਮ ਰੂਪ ਅੰਮ੍ਰਿਤ ਪਾਇਆ ਹੈ।

*ਅਥਵਾ:-* ਮਨ ਵਿਚ ਹਰੀ ਨਾਮ ਦੀ ਪ੍ਰੀਤੀ ਅਤੇ ਜਿਨ੍ਹਾਂ ਨੇ ਹਰਿ ਹਰਿ ਨਾਮ ਦਾ ਉਚਾਰਨਾ ਮੁਖ ਵਿਖੇ ਪਾਇਆ ਹੈ, ਉਨ੍ਹਾਂ ਦੀ ਸ਼ਰਨ ਲੈਣੀ ਮੈਂ ਮੰਗਦਾ ਹਾਂ।

## ਭਗਤਿ ਵਛਲੁ ਹਰਿ ਬਿਰਦੁ ਹੈ ਹਰਿ ਲਾਜ ਰਖਾਇਆ ॥

ਹੇ ਹਰੀ! ਆਪ ਦਾ ਬਿਰਦੁ=ਧਰਮ ਭਗਤਾਂ ਦਾ ਪਿਆਰਾ ਹੈ ਅਤੇ ਹੇ ਹਰੀ! ਤੂੰ ਆਪ ਹੀ ਭਗਤਾਂ ਦੀ ਲੱਜਿਆ ਰੱਖਦਾ ਆਇਆ ਹੈਂ।

## ਜਨੁ ਨਾਨਕੁ ਸਰਣਾਗਤੀ
## ਹਰਿ ਨਾਮਿ ਤਰਾਇਆ ॥ ੪ ॥ ੮ ॥ ੧੫ ॥

ਮੈਂ ਸੇਵਕ ਜਨ, ਆਪ ਦੇ ਚਰਨਾਂ ਦੀ ਸ਼ਰਨ ਵਿਚ ਪ੍ਰਾਪਤ ਹਾਂ। ਹੇ ਹਰੀ ਨਾਮੀ! ਆਪ

ਹੀ ਸੰਸਾਰ ਤੋਂ ਤਾਰਨ ਵਾਲੇ ਹੋ।

*ਅਥਵਾ:*- ਹੇ ਹਰੀ ! ਆਪ ਨੇ ਹੀ ਸਤਿਗੁਰਾਂ ਦੁਆਰੇ ਆਪਣੇ ਨਾਮ ਵਿਚ ਲਗਾ ਕੇ ਭਗਤਾਂ ਨੂੰ ਸੰਸਾਰ-ਸਮੁੰਦਰ ਤੋਂ ਤਰਾਇਆ ਹੈ॥ ੪॥ ੮॥ ੧੫॥

## ਆਸਾ ਮਹਲਾ ੪ ॥

ਉਥਾਨਕਾ- ਗੁਰਮੁਖਾਂ ਨੇ ਉਸ ਪਰਮਾਤਮਾ ਨੂੰ ਕਿਵੇਂ ਲੱਭਾ ਹੈ ? *ਉੱਤਰ:*-

## ਗੁਰਮੁਖਿ ਢੂੰਢਿ ਢੂਢੇਦਿਆ ਹਰਿ ਸਜਣੁ ਲਧਾ ਰਾਮ ਰਾਜੇ ॥

ਢੂੰਢਦਿਆਂ ਢੂੰਢਦਿਆਂ, *ਅਥਵਾ:*-ਉਸ ਦੀ ਢੂੰਢ ਢੂੰਢੇਦਿਆ=ਕਰਦਿਆਂ ਕਰਦਿਆਂ ਅਸਲੀ ਸੱਜਣ ਜੋ ਹਰੀ ਰਾਮ ਰਾਜਾ ਹੈ, ਉਸ ਨੂੰ ਗੁਰਮੁਖਾਂ ਨੇ ਲਧਾ=ਲੱਭ ਲਿਆ ਹੈ।

## ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ ॥

ਸਰੀਰ ਰੂਪੀ ਕਿਲ੍ਹਾ ਜੋ ਗੜ=ਘੜਿਆ ਹੋਇਆ ਹੈ ਇਸ ਨੂੰ ਜਪ ਤਪ ਰੂਪ ਅਗਨੀ ਦਾ ਤਾਅ ਦੇ ਕੇ ਜਾਂ ਸੋਨੇ ਵਾਂਗ ਸ਼ੁਧ ਕੀਤਾ ਤਾਂ ਇਸ ਦੇ ਵਿਚ ਹੀ ਹਰਿ ਹਰਿ ਪਰਮਾਤਮਾ ਸਿਧਾ=ਮਿਲ ਪਿਆ।

## ਹਰਿ ਹਰਿ ਹੀਰਾ ਰਤਨੁ ਹੈ ਮੇਰਾ ਮਨੁ ਤਨੁ ਵਿਧਾ ॥

ਹੀਰੇ ਰਤਨਾਂ ਵਾਂਗ ਅਮੋਲਕ ਜੋ ਹਰਿ ਹਰਿ ਹੈ, ਮੇਰਾ ਮਨ ਤਨ ਉਸ ਵਿਚ ਵਿਧਾ=ਵਿੰਨ੍ਹਿਆਂ ਗਿਆ ਹੈ, ਭਾਵ ਤਦਾਕਾਰ ਹੋਇਆ ਹੈ।

## ਧੁਰਿ ਭਾਗ ਵਡੇ ਹਰਿ ਪਾਇਆ ਨਾਨਕ ਰਸਿ ਗੁਧਾ ॥੧ ॥

ਧੁਰ ਦੇ ਵੱਡਿਆਂ ਭਾਗਾਂ ਨਾਲ ਹਰੀ ਨਾਮ ਜਪਣਾ ਪਾਇਆ ਤਾਂ ਆਤਮ-ਰਸ ਵਿਚ ਗੁਧਾ=ਗੁੱਝ ਗਿਆ, ਭਾਵ ਮਿਲ ਗਿਆ॥ ੧॥

## ਪੰਥੁ ਦਸਾਵਾ ਨਿਤ ਖੜੀ ਮੁੰਧ ਜੋਬਨਿ ਬਾਲੀ ਰਾਮ ਰਾਜੇ ॥

ਮੈਂ ਮੁੰਧ=ਇਸਤ੍ਰੀ ਸ਼ੌਂਕ ਅਵਸਥਾ ਰੂਪ ਚੜ੍ਹਦੀ ਜਵਾਨੀ ਵਾਲੀ, ਰਾਮ ਰਾਜੇ ਦੀ ਪ੍ਰਾਪਤੀ ਦੇ ਪੰਥੁ=ਰਾਹ ਨੂੰ ਹਮੇਸ਼ਾਂ ਦਸਾਵਾ ਖੜੀ=ਪੁੱਛਦੀ ਖਲੋਤੀ ਹਾਂ।

## ਹਰਿ ਹਰਿ ਨਾਮੁ ਚੇਤਾਇ ਗੁਰ ਹਰਿ ਮਾਰਗਿ ਚਾਲੀ ॥

ਹੇ ਗੁਰੂ ਜੀ ! ਮੈਨੂੰ ਹਰਿ ਹਰਿ ਨਾਮ ਯਾਦ ਕਰਾਓ, ਜਿਸ ਤੇ ਮੈਂ ਹਰੀ ਦੇ ਰਾਹ ਉੱਤੇ

ਚੱਲਦੀ ਰਹਾਂ।

## ਮੇਰੈ ਮਨਿ ਤਨਿ ਨਾਮੁ ਆਧਾਰੁ ਹੈ ਹਉਮੈ ਬਿਖੁ ਜਾਲੀ ॥

ਮੇਰੇ ਮਨ ਤਨ ਵਿਚ ਵਾਹਿਗੁਰੂ ਦਾ ਨਾਮ ਆਧਾਰੁ=ਆਸਰਾ ਹੈ, ਹੰਗਤਾ, ਵਿਸ਼ਿਆਂ ਦੀ ਪੰਗਤੀ ਸਾੜਨ ਨੂੰ। *ਅਥਵਾ:-* ਵਿਹੁ ਵਾਂਗ ਦੁਖਦਾਈ ਹਉਮੈ ਦੇ ਜਾਲੀ=ਸਾੜਨ ਨੂੰ ਮੇਰੇ ਮਨ ਤਨ ਵਿਚ ਨਾਮ ਦਾ ਹੀ ਆਸਰਾ ਹੈ।

## ਜਨ ਨਾਨਕ ਸਤਿਗੁਰੁ ਮੇਲਿ ਹਰਿ
## ਹਰਿ ਮਿਲਿਆ ਬਨਵਾਲੀ ॥੨ ॥

ਹੇ ਹਰੀ ! ਮੈਂ ਜਨ ਨੂੰ ਉਹਨਾਂ ਸਤਿਗੁਰਾਂ ਨਾਲ ਮੇਲਣਾ ਕਰ, ਜਿਨ੍ਹਾਂ ਸਤਿਗੁਰਾਂ ਨਾਲ ਹੇ ਸੰਸਾਰ ਬਨ ਦੇ ਮਾਲਕ ਹਰੀ ! ਤੂੰ ਮਿਲਿਆ ਹੋਇਆ ਹੈਂ॥ ੨ ॥

## ਗੁਰਮੁਖਿ ਪਿਆਰੇ ਆਇ ਮਿਲੁ ਮੈ ਚਿਰੀ ਵਿਛੁੰਨੇ ਰਾਮ ਰਾਜੇ ॥

ਹੇ ਚਿਰ ਦੇ ਵਿਛੁੜੇ ਹੋਏ ਪਿਆਰੇ ਰਾਮ ਰਾਜੇ ! ਤੂੰ ਗੁਰਾਂ ਦੁਆਰੇ ਮੈਨੂੰ ਆ ਕੇ ਮਿਲਣਾ ਕਰ।

ਕਿਉਂਕਿ-

## ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਹਰਿ ਨੈਣ ਰਸਿ ਭਿੰਨੇ ॥

ਮੇਰਾ ਮਨ ਤਨ ਬਹੁਤ ਸਾਰਾ ਵੈਰਾਗ ਵਾਲਾ ਹੋ ਰਿਹਾ ਹੈ ਅਤੇ ਮੇਰੇ ਬੁੱਧੀ ਰੂਪ ਨੇਤ੍ਰ ਵੀ ਹੇ ਹਰੀ ! ਆਪ ਦੇ ਰਸਿ=ਪ੍ਰੇਮ ਵਿਚ ਭਿੱਜ ਰਹੇ ਹਨ।

## ਮੈ ਹਰਿ ਪ੍ਰਭੁ ਪਿਆਰਾ ਦਸਿ ਗੁਰੁ ਮਿਲਿ ਹਰਿ ਮਨੁ ਮੰਨੇ ॥

ਹੇ ਪਿਆਰੇ ਹਰੀ ਪ੍ਰਭੂ ! ਮੈਨੂੰ ਪੂਰਨ ਗੁਰੂ ਦੱਸਣਾ ਕਰ ਜਿਨ੍ਹਾਂ ਗੁਰਾਂ ਨਾਲ ਮਿਲ ਕੇ ਹੇ ਹਰੀ ! ਆਪ ਉਪਰ ਮੇਰਾ ਮਨ ਮੰਨਿਆਂ ਜਾਵੇ।

## ਹਉ ਮੂਰਖੁ ਕਾਰੈ ਲਾਈਆ ਨਾਨਕ ਹਰਿ ਕੰਮੇ ॥ ੩ ॥

ਹੇ ਹਰੀ ! ਮੈਂ ਮੂਰਖ ਨੂੰ ਆਪਣੇ ਕੰਮ-ਕਾਰ ਵਿਚ ਲਾਉਣਾ ਕਰ।

*ਅਥਵਾ:-* ਕੰਮੇ=ਨਿਊਨ ਜੋ ਮੈਂ ਮੂਰਖ ਹਾਂ। ਮੈਨੂੰ ਹੇ ਹਰੀ ! ਆਪਣੀ ਭਗਤੀ ਰੂਪ ਕਾਰ ਵਿਚ ਲਾਉਣਾ ਕਰ ॥ ੩ ॥

## ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤੁ ਬੁਰਕੇ ਰਾਮ ਰਾਜੇ ॥

(ਸ੍ਰੀ) ਗੁਰੂ (ਅਮਰਦਾਸ ਸਾਹਿਬ) ਜੀ ਦੀ ਦੇਹੁਰੀ=ਬੁੱਧੀ ਬ੍ਰਹਮਾਨੰਦ ਰੂਪੀ ਅੰਮ੍ਰਿਤ ਵਿਚ ਭਿੱਜੀ ਹੋਈ ਹੈ।

*ਪ੍ਰਸ਼ਨ:*-ਆਪ ਨੂੰ ਕਿਸ ਤਰ੍ਹਾਂ ਪਤਾ ਲੱਗਾ ਹੈ ਕਿ ਗੁਰਾਂ ਦੀ ਬੁੱਧੀ ਬ੍ਰਹਮਾਨੰਦ ਰੂਪੀ ਅੰਮ੍ਰਿਤ ਵਿਚ ਭਿੱਜੀ ਹੋਈ ਹੈ?

*ਗੁਰ ਉੱਤਰ*-ਰਾਮ ਰਾਜੇ ਦੀ ਪ੍ਰਾਪਤੀ ਕਰਨ ਵਾਲੇ ਨਾਮ ਅੰਮ੍ਰਿਤ ਦੇ ਬੁਰਕੇ=ਛਿਣਕਾ ਅਰਥਾਤ ਉਪਦੇਸ਼ ਕਰਦੇ ਹਨ। ਇਸ ਤੋਂ ਮਾਲੂਮ ਹੁੰਦਾ ਹੈ ਕਿ ਸਤਿਗੁਰਾਂ ਦੀ ਬੁੱਧੀ ਬ੍ਰਹਮਾਨੰਦ ਰੂਪੀ ਅੰਮ੍ਰਿਤ ਵਿਚ ਭਿੱਜੀ ਹੋਈ ਹੈ।

## ਜਿਨਾ ਗੁਰਬਾਣੀ ਮਨਿ ਭਾਈਆ ਅੰਮ੍ਰਿਤਿ ਛਕਿ ਛਕੇ ॥

ਅਜਿਹੇ ਸਤਿਗੁਰਾਂ ਦੀ ਉਚਾਰਨ ਕੀਤੀ ਹੋਈ ਬਾਣੀ, ਜਿਨ੍ਹਾਂ ਗੁਰਮੁਖਾਂ ਦੇ ਮਨ ਵਿਚ ਭਾਈਆ=ਚੰਗੀ ਲੱਗੀ ਹੈ, ਉਹ ਨਾਮ ਅੰਮ੍ਰਿਤ ਨੂੰ ਛੱਕ ਕੇ ਛਕੇ=ਫਬ ਗਏ ਹਨ।

*ਅਥਵਾ:*- ਉਹ ਨਾਮ-ਅੰਮ੍ਰਿਤ ਨੂੰ ਆਪ ਛੱਕ ਕੇ ਹੋਰਨਾਂ ਨੂੰ ਛਕੇ=ਛਕਾਉਂਦੇ ਹਨ।

## ਗੁਰ ਤੁਠੈ ਹਰਿ ਪਾਇਆ ਚੂਕੇ ਧਕ ਧਕੇ ॥

ਗੁਰਾਂ ਦੇ ਪ੍ਰਸੰਨ ਹੋਣ ਨਾਲ ਜਿਸ ਨੇ ਹਰੀ ਨੂੰ ਪਾਇਆ ਹੈ, ਉਸ ਦੇ ਜਨਮ ਮਰਨ ਦੇ ਧੱਕੇ ਚੁਕ ਗਏ ਹਨ।

*ਅਥਵਾ:*- ਮਾਤਾ ਦੇ ਗਰਭ ਵਿਚ ਧੱਕਣ ਵਾਲੇ ਤੇ ਨਰਕਾਂ ਵਿਚ ਧੱਕਣ ਵਾਲੇ ਜਿਹੜੇ ਅਸ਼ੁਭ ਕਰਮ ਸਨ, ਉਹ ਸਾਰੇ ਚੂਕੇ=ਨਵਿਰਤ ਹੋ ਗਏ।

*ਅਥਵਾ:*- ਧਕ ਧਕੇ=ਧੜਕਾ, ਦਿਲੀ ਹੌਲ ਇਹ ਸਭ ਦੂਰ ਹੋ ਗਿਆ ਹੈ।

## ਹਰਿ ਜਨੁ ਹਰਿ ਹਰਿ ਹੋਇਆ
## ਨਾਨਕੁ ਹਰਿ ਇਕੇ ॥੪॥੯॥੧੬॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਖਦੇ ਹਨ— ਹਰੀ ਦਾ ਸੇਵਕ ਜਨ ਹਰਿ ਹਰਿ ਨਾਮ ਨੂੰ ਆਖਦਾ ਹੋਇਆ ਇਕ ਹਰੀ ਦਾ ਰੂਪ ਹੀ ਹੋ ਗਿਆ ਹੈ॥ ੪॥ ੯॥ ੧੬॥

## ਆਸਾ ਮਹਲਾ ੪ ॥

## ਹਰਿ ਅੰਮ੍ਰਿਤ ਭਗਤਿ ਭੰਡਾਰ ਹੈ
## ਗੁਰ ਸਤਿਗੁਰ ਪਾਸੇ ਰਾਮ ਰਾਜੇ ॥

ਰਾਮ ਰਾਜੇ ਦੇ ਸਰੂਪ ਜੋ ਗੁਰ=ਪੂਜਨੀਕ ਸਤਿਗੁਰੂ ਹਨ, ਉਨ੍ਹਾਂ ਦੇ ਪਾਸ ਅੰਮ੍ਰਿਤ ਰੂਪ

ਹਰੀ ਦੀ ਪ੍ਰਾਪਤੀ ਦਾ ਭਗਤੀ ਰੂਪ ਭੰਡਾਰਾ ਹੈ।

**ਗੁਰੁ ਸਤਿਗੁਰੁ ਸਚਾ ਸਾਹੁ ਹੈ ਸਿਖ ਦੇਇ ਹਰਿ ਰਾਸੇ॥**

ਗੁਰੁ=ਪੂਜਨੀਕ ਸਤਿਗੁਰ ਦੇਵ ਜੀ ਇਕ ਸੱਚੇ ਸ਼ਾਹੂਕਾਰ ਹਨ, ਜੋ ਹਰੀ ਪ੍ਰਾਪਤੀ ਦੀ ਸ਼ਰਧਾ ਰੂਪ ਰਾਸੇ=ਪੂੰਜੀ ਸਿੱਖ ਨੂੰ ਦਿੰਦੇ ਹਨ।

**ਧਨੁ ਧੰਨੁ ਵਣਜਾਰਾ ਵਣਜੁ ਹੈ ਗੁਰੁ ਸਾਹੁ ਸਾਬਾਸੇ॥**

ਵਣਜਾਰਾ=ਜਗਿਆਸੂ ਧੰਨ ਹੈ, ਨਾਮ ਰੂਪ ਵਣਜ ਵੀ ਧੰਨ ਹੈ, ਗੁਰੂ ਸਾਹਿਬ ਰੂਪੀ ਸ਼ਾਹ ਵੀ ਸਾਬਾਸੇ=ਧੰਨਤਾ ਯੋਗ ਹਨ।

**ਜਨੁ ਨਾਨਕੁ ਗੁਰੁ ਤਿਨ੍ਹੀ ਪਾਇਆ**
**ਜਿਨ ਧੁਰਿ ਲਿਖਤੁ ਲਿਲਾਟਿ ਲਿਖਾਸੇ॥੧॥**

ਉਨ੍ਹਾਂ ਸੇਵਕ ਜਨਾਂ ਨੇ ਪੂਰੇ ਗੁਰੂ ਦਾ ਉਪਦੇਸ਼ ਪਾਇਆ ਹੈ, ਜਿਨ੍ਹਾਂ ਦੇ ਲਿਲਾਟਿ=ਮੱਥੇ ਉੱਤੇ ਧੁਰੋਂ ਸ੍ਰੇਸ਼ਟ ਲਿਖਤੁ=ਲੇਖ ਲਿਖਾਸੇ=ਲਿਖਿਆ ਹੋਇਆ ਹੈ॥ ੧॥

**ਸਚੁ ਸਾਹੁ ਹਮਾਰਾ ਤੂੰ ਧਣੀ ਸਭੁ ਜਗਤੁ ਵਣਜਾਰਾ ਰਾਮ ਰਾਜੇ॥**

ਹੇ ਸੱਚੇ ਸ਼ਾਹ ਰਾਮ ਰਾਜੇ ! ਤੂੰ ਹਮਾਰਾ=ਤਮਾਮ ਅਰਥਾਤ ਸਾਰਿਆਂ ਦਾ ਧਣੀ=ਮਾਲਕ ਹੈਂ ਅਤੇ ਸਾਰਾ ਸੰਸਾਰ ਆਪ ਦਾ ਵਣਜਾਰਾ=ਗੁਮਾਸ਼ਤਾ ਹੈ।

**ਸਭ ਭਾਂਡੇ ਤੁਧੈ ਸਾਜਿਆ ਵਿਚਿ ਵਸਤੁ ਹਰਿ ਥਾਰਾ॥**

ਸਾਰੇ ਸਰੀਰਾਂ ਰੂਪੀ ਭਾਂਡੇ ਆਪ ਨੇ ਸਾਜਿਆ=ਬਣਾਏ ਹਨ। ਹੇ ਹਰੀ ! ਥਾਰਾ=ਆਪ ਨੇ ਹੀ ਉਹਨਾਂ ਸਰੀਰਾਂ ਰੂਪੀ ਭਾਂਡਿਆਂ ਵਿਚ ਜੀਵਾਂ ਦੇ ਕਰਮਾਂ ਅਨੁਸਾਰ ਸ਼ੁਭ ਅਸ਼ੁਭ ਵਸਤੂ ਪਾਉਣਾ ਕੀਤੀ ਹੈ।

{ਪੰਨਾ ੪੫੦}

**ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ**
**ਕਿਆ ਕੋਈ ਕਰੇ ਵੇਚਾਰਾ॥**

ਹੇ ਪਰਮਾਤਮਾ ! ਜੋ ਜੋ ਵਸਤੂ ਜਿਸ ਜਿਸ ਭਾਂਡੇ ਵਿਚ ਪਾਉਂਦਾ ਹੈਂ, ਅੰਤ ਨੂੰ ਉਹ ਵਸਤੂ ਨਿਕਲਦੀ ਹੈ, ਇਹ ਜੀਵ ਵਿਚਾਰਾ ਕੋਈ ਕੀ ਕਰ ਸਕਦਾ ਹੈ ? ਭਾਵ ਜੋ ਚੀਜ਼ ਪਰਮਾਤਮਾ ਨੇ ਇਸ ਦੇ ਮੱਥੇ 'ਪਰ ਪਾ ਦਿੱਤੀ ਹੈ, ਉਸ ਦੇ ਹਟਾਉਣ ਨੂੰ ਜੀਵ ਸਮਰੱਥ ਨਹੀਂ।

**ਜਨ ਨਾਨਕ ਕਉ ਹਰਿ ਬਖਸਿਆ ਹਰਿ ਭਗਤਿ ਭੰਡਾਰਾ ॥੨ ॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਹੇ ਹਰਿ ਹਰਿ ! ਆਪ ਜੀ ਨੇ ਭਗਤੀ ਦਾ ਭੰਡਾਰਾ ਆਪਣਿਆਂ ਸੇਵਕ ਜਨਾਂ ਨੂੰ ਬਖ਼ਸ਼ਣਾ ਕੀਤਾ ਹੈ॥ ੨॥

**ਹਮ ਕਿਆ ਗੁਣ ਤੇਰੇ ਵਿਥਰਹ ਸੁਆਮੀ**
**ਤੂੰ ਅਪਰ ਅਪਾਰੋ ਰਾਮ ਰਾਜੇ॥**

ਹੇ ਸੁਆਮੀ ! ਹੇ ਰਾਮ ਰਾਜੇ ! ਆਪ ਜੀ ਦੇ ਕਿਹੜੇ ਕਿਹੜੇ ਗੁਣਾਂ ਨੂੰ ਅਸੀਂ ਵਿਸਤੀਰਨ ਕਰੀਏ। ਕਿਉਂਕਿ ਆਪ ਅਪਰ ਅਪਾਰੋ=ਬਿਅੰਤ ਤੋਂ ਬਿਅੰਤ ਹੋ।

**ਹਰਿ ਨਾਮੁ ਸਾਲਾਹਹ ਦਿਨੁ ਰਾਤਿ ਏਹਾ ਆਸ ਆਧਾਰੋ॥**

ਹੇ ਹਰੀ ! ਆਪ ਜੀ ਦੇ ਨਾਮ ਦੀ ਸਾਲਾਹਹ=ਉਸਤਤੀ ਦਿਨੇ ਰਾਤੀ ਕਰਦੇ ਹਾਂ ਸਾਨੂੰ ਮਨ ਕਰ ਕੇ ਇਸੇ ਨਾਮ ਦੀ ਆਸ ਹੈ ਅਤੇ ਤਨ ਕਰਕੇ ਨਾਮ ਦਾ ਹੀ ਆਸਰਾ ਹੈ।

**ਹਮ ਮੂਰਖ ਕਿਛੂਅ ਨ ਜਾਣਹਾ ਕਿਵ ਪਾਵਹ ਪਾਰੋ॥**

ਮੈਂ ਮੂਰਖ ਆਪ ਜੀ ਦੇ ਨਾਮ ਤੋਂ ਬਿਨਾਂ ਹੋਰ ਕੋਈ ਸਾਧਨ ਕਰਨਾ ਨਹੀਂ ਜਾਣਦਾ, ਇਸ ਤੇ ਮੈਂ ਸੰਸਾਰ-ਸਮੁੰਦਰ ਤੋਂ ਕਿਵੇਂ ਪਾਰ ਹੋਣਾ ਪਾਵਾਂਗਾ।

**ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਦਾਸ ਪਨਿਹਾਰੋ॥ ੩ ॥**

ਗੁਰੂ ਜੀ ਕਥਨ ਕਰਦੇ ਹਨ-ਹੇ ਹਰਿ ਹਰਿ ! ਜੋ ਆਪ ਜੀ ਦੇ ਚਰਨਾਂ ਦਾ ਦਾਸ ਹੈ, ਮੈਂ ਜਨ ਉਸ ਦੇ ਅੱਗੇ ਪਨਿਹਾਰੋ=ਪਾਣੀ ਭਰਨ ਵਾਲਾ ਦਾਸ ਹਾਂ॥ ੩॥

**ਜਿਉ ਭਾਵੈ ਤਿਉ ਰਾਖਿ ਲੈ ਹਮ ਸਰਣਿ ਪ੍ਰਭ ਆਏ ਰਾਮ ਰਾਜੇ॥**

ਹੇ ਪ੍ਰਭੂ ਰਾਮ ਰਾਜੇ ! ਅਸੀਂ ਆਪ ਜੀ ਦੇ ਚਰਨਾਂ ਦੀ ਸ਼ਰਨ ਆਏ ਹਾਂ, ਜਿਵੇਂ ਆਪ ਜੀ ਨੂੰ ਭਾਵੇ ਤਿਵੇਂ ਸਾਨੂੰ ਰੱਖ ਲਓ।

**ਹਮ ਭੂਲਿ ਵਿਗਾੜਹ ਦਿਨਸੁ ਰਾਤਿ ਹਰਿ ਲਾਜ ਰਖਾਏ॥**

ਅਸੀਂ ਆਪ ਜੀ ਦੇ ਹੁਕਮ ਨੂੰ ਭੁਲਾ ਕੇ ਰਾਤ ਦਿਨ ਵਿਗਾੜਹ=ਔਗੁਣ ਕਰਦੇ ਹਾਂ, ਹੇ ਹਰੀ ! ਆਪਣੇ ਨਾਮ ਦੀ ਲੱਜਾ ਆਪ ਹੀ ਰੱਖਣਾ ਕਰੋ। ਜਿਵੇਂ ਕਿਹਾ ਹੈ-

*ਅਉਗਣਹਾਰੇ ਕੀ ਬੇਨਤੀ ਸੁਨਹੁ ਗਰੀਬ ਨਿਵਾਜ॥*
*ਜੇ ਹਉ ਪੂਤ ਕਪੂਤ ਹਉ ਬਹੁੜ ਪਿਤਾ ਕੋ ਲਾਜ॥*

## ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ ॥

ਅਸੀਂ ਆਪ ਜੀ ਦੇ ਬੱਚੇ ਹਾਂ, ਆਪ ਹੀ ਗੁਰੂ ਰੂਪ ਹੋ, ਆਪ ਹੀ ਪਿਤਾ ਰੂਪ ਹੋ ਆਪ ਹੀ ਸ਼ੁਭ ਮਤੀ ਦੇ ਕੇ ਸਮਝਾਉਣਾ ਕਰੋ।

*ਯਥਾ– ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ ॥*
*ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ ॥*

(ਮਾਰੂ ਵਾਰ ਡਖਣੇ, ਪੰਨਾ ੧੧੦੧)

## ਜਨੁ ਨਾਨਕੁ ਦਾਸੁ ਹਰਿ ਕਾਂਢਿਆ ਹਰਿ ਪੈਜ ਰਖਾਏ ॥੪॥੧੦॥੧੭॥

ਗੁਰੂ ਜੀ ਕਥਨ ਕਰਦੇ ਹਨ-ਹੇ ਹਰੀ! ਮੈਂ ਜਨੁ=ਆਪ ਜੀ ਦਾ ਦਾਸ ਕਾਂਢਿਆ= ਕਹੀਂਦਾ ਹਾਂ। ਹੇ ਹਰੀ! ਪਿਛਲੇ ਜੁਗਾਂ ਵਿਚ ਆਪ ਸੇਵਕਾਂ ਦੀ ਪੈਜ ਰੱਖਦੇ ਆਏ ਹੋ, ਹੁਣ ਮੇਰੀ ਪੈਜ ਰੱਖਣਾ ਕਰੋ॥ ੪॥ ੧੦॥ ੧੭॥

## ਆਸਾ ਮਹਲਾ ੪ ॥

## ਜਿਨ ਮਸਤਕਿ ਧੁਰਿ ਹਰਿ ਲਿਖਿਆ ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ ॥

ਹੇ ਹਰੀ ਰਾਮ ਰਾਜੇ! ਜਿਨ੍ਹਾਂ ਦੇ ਮੱਥੇ 'ਪਰ ਆਪ ਨੇ ਧੁਰੋਂ ਹੀ ਸ਼ੁਭ ਲੇਖ ਲਿਖਣਾ ਕੀਤਾ ਹੈ, ਉਨ੍ਹਾਂ ਨੂੰ ਪੂਰਨ ਸਤਿਗੁਰਾਂ ਦਾ ਉਪਦੇਸ਼ ਮਿਲਿਆ ਹੈ।

## ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਘਟਿ ਬਲਿਆ ॥

ਜਿਸ ਵੇਲੇ ਸਤਿਗੁਰਾਂ ਨੇ ਘਟਿ=ਹਿਰਦੇ ਵਿਚ ਗਿਆਨ ਰੂਪ ਦੀਵਾ ਜਗਾ ਕੇ ਅਗਿਆਨ ਰੂਪ ਹਨੇਰਾ ਦੂਰ ਕੀਤਾ।

## ਹਰਿ ਲਧਾ ਰਤਨੁ ਪਦਾਰਥੋ ਫਿਰਿ ਬਹੁੜਿ ਨ ਚਲਿਆ ॥

ਤਾਂ ਫਿਰ ਹਰੀ ਰੂਪੀ ਰਤਨ ਪਦਾਰਥ ਲਧਾ=ਲੱਭ ਪਿਆ। ਬਹੁੜਿ=ਮੁੜ ਇਹ ਮਨ ਚਲਾਇਮਾਨ ਨਾ ਹੋਇਆ। *ਅਥਵਾ:–* ਫਿਰ ਜੂਨਾਂ ਵਿਚ ਨਹੀਂ ਜਾਂਦਾ।

## ਜਨ ਨਾਨਕ ਨਾਮੁ ਆਰਾਧਿਆ ਆਰਾਧਿ ਹਰਿ ਮਿਲਿਆ ॥੧॥

ਗੁਰੂ ਜੀ ਆਖਦੇ ਹਨ-ਜਿਨ੍ਹਾਂ ਪੁਰਸ਼ਾਂ ਨੇ ਨਾਮ ਨੂੰ ਆਰਾਧਿਆ ਹੈ, ਉਹਨਾਂ ਨੂੰ

ਆਰਾਧਿ=ਅਰਾਧਣ ਯੋਗ ਹਰੀ ਮਿਲ ਗਿਆ ਹੈ॥ ੧ ॥

## ਜਿਨੀ ਐਸਾ ਹਰਿ ਨਾਮੁ ਨ ਚੇਤਿਓ
## ਸੇ ਕਾਹੇ ਜਗਿ ਆਏ ਰਾਮ ਰਾਜੇ॥

ਜਿਨ੍ਹਾਂ ਪੁਰਸ਼ਾਂ ਨੇ ਐਸੇ ਹਰੀ ਰਾਮ ਰਾਜੇ ਦੇ ਨਾਮ ਨੂੰ ਯਾਦ ਨਹੀਂ ਕੀਤਾ, ਉਹ ਪੁਰਸ਼ ਸੰਸਾਰ ਵਿਚ ਕਿਸ ਵਾਸਤੇ ਆਏ ਹਨ।

## ਇਹੁ ਮਾਣਸ ਜਨਮੁ ਦੁਲੰਭੁ ਹੈ
## ਨਾਮ ਬਿਨਾ ਬਿਰਥਾ ਸਭੁ ਜਾਏ॥

ਇਹ ਮਨੁੱਖਾ ਜਨਮ ਪ੍ਰਾਪਤ ਹੋਣਾ ਬੜਾ ਕਠਨ ਹੈ, ਜੇ ਪੁੰਨਾਂ ਕਰਕੇ ਮਿਲ ਵੀ ਜਾਵੇ ਤੇ ਨਾਮ ਨਾ ਜਪੇ ਤਾਂ ਨਿਸਚੇ ਸਮਝ ਲਓ ਇਹ ਮਨੁੱਖਾ ਜਨਮ ਸਾਰਾ ਵਾਹਿਗੁਰੂ ਨਾਮ ਜਪੇ ਬਿਨਾਂ ਨਿਸਫਲ ਚਲਿਆ ਜਾਂਦਾ ਹੈ।

*ਯਥਾ:-ਦੁਰਲਭ ਦੇਹ ਪਾਇ ਮਾਨਸ ਕੀ ਬਿਰਥਾ ਜਨਮੁ ਸਿਰਾਵੈ॥*
*ਮਾਇਆ ਮੋਹ ਮਹਾ ਸੰਕਟ ਬਨ ਤਾ ਸਿਉ ਰੁਚ ਉਪਜਾਵੈ॥*

(ਗਉੜੀ ਮ: ੯, ਪੰਨਾ ੨੨੦)

## ਹੁਣਿ ਵਤੈ ਹਰਿ ਨਾਮੁ ਨ ਬੀਜਿਓ ਅਗੈ ਭੁਖਾ ਕਿਆ ਖਾਏ॥

ਮਨੁੱਖਾ ਜਨਮ ਜਿਹੜਾ ਮਿਲਿਆ ਹੋਇਆ ਹੈ, ਇਹ ਹੁਣ ਨਾਮ ਜਪਣ ਦਾ ਵਤੈ=ਸਮਾਂ ਸੀ, *ਪਰ ਇਸ ਨੇ ਵੇਲੇ ਸਿਰ ਹਰੀ ਨਾਮ ਨੂੰ ਬੀਜਣਾ ਨਹੀਂ ਕੀਤਾ। ਅਗੈ=ਪ੍ਰਲੋਕ ਵਿਚ ਜਿਸ ਵੇਲੇ ਭੁੱਖ ਲਗੇਗੀ ਤਾਂ ਕੀ ਖਾਵੇਗਾ?

***ਯਥਾ:***- ਮਨਹਠਿ ਸਹਜਿ ਨ ਬੀਜਿਓ ਭੁਖਾ ਕਿ ਅਗੈ ਖਾਇ॥ (ਪੰਨਾ ੬੪੭)

## ਮਨਮੁਖਾ ਨੋ ਫਿਰਿ ਜਨਮੁ ਹੈ ਨਾਨਕ ਹਰਿ ਭਾਏ॥੨॥

ਨਾਮ-ਹੀਣ ਮਨਮੁਖਾਂ ਨੂੰ ਫਿਰ ਫਿਰ ਜਨਮ ਮਿਲਦਾ ਹੈ, ਗੁਰੂ ਜੀ ਆਖਦੇ ਹਨ-ਹਰੀ ਨੂੰ ਇਸੇ ਤਰ੍ਹਾਂ ਭਾਉਂਦਾ ਹੈ॥ ੨॥

## ਤੂੰ ਹਰਿ ਤੇਰਾ ਸਭੁ ਕੋ ਸਭਿ ਤੁਧੁ ਉਪਾਏ ਰਾਮ ਰਾਜੇ॥

ਹੇ ਹਰੀ ਰਾਮ ਰਾਜੇ! ਤੂੰ ਸਭ ਦਾ ਸੁਆਮੀ ਹੈਂ ਤੇ ਸਭ ਕੋਈ ਆਪ ਦਾ ਦਾਸ ਹੈ। ਸਾਰੇ ਜੀਵ ਆਪ ਨੇ ਹੀ ਉਪਾਏ=ਪੈਦਾ ਕੀਤੇ ਹਨ।

---

*ਵਤ ਲਗੀ ਸਚੇ ਨਾਮ ਕੀ ਜੋ ਬੀਜੇ ਸੋ ਖਾਇ॥* (ਗਉੜੀ ਕੀ ਵਾਰ ਮ: ੫, ਪੰਨਾ ੩੨੧)

## ਕਿਛੁ ਹਾਥਿ ਕਿਸੈ ਦੈ ਕਿਛੁ ਨਾਹੀ ਸਭਿ ਚਲਹਿ ਚਲਾਏ॥

ਕਿਛੁ=ਰੰਚਕ ਮਾਤ੍ਰ ਵੀ ਕਿਸੇ ਆਦਮੀ ਦੇ ਹਾਥਿ=ਅਧੀਨ ਕੁਝ ਵੀ ਨਹੀਂ ਹੈ। ਹੇ ਪਰਮਾਤਮਾ! ਆਪ ਦੇ ਚਲਾਏ ਹੋਏ ਸਾਰੇ ਜੀਵ ਚੱਲ ਰਹੇ ਹਨ।

*ਯਥਾ:*-ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ॥
ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ॥ ੩॥

(ਗਉੜੀ ਮ: ੫, ਪੰਨਾ ੨੦੬)

*ਤਥਾ-* ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥ ਨਾਨਕ ਉਤਮੁ ਨੀਚੁ ਨ ਕੋਇ॥ ੩੩॥

(ਜਪੁਜੀ, ਪੰਨਾ ੭)

## ਜਿਨ੍ ਤੂੰ ਮੇਲਹਿ ਪਿਆਰੇ ਸੇ ਤੁਧੁ ਮਿਲਹਿ ਜੋ ਹਰਿ ਮਨਿ ਭਾਏ॥

ਹੇ ਪਿਆਰੇ ਵਾਹਿਗੁਰੂ! ਜਿਨ੍ਹਾਂ ਨੂੰ ਤੂੰ ਆਪਣੇ ਨਾਲ ਮੇਲਦਾ ਹੈਂ, ਉਹੋ ਆਪ ਜੀ ਦੇ ਨਾਲ ਮਿਲਦੇ ਹਨ। ਹੇ ਹਰੀ! ਜੋ ਤੁਹਾਡੇ ਮਨ ਨੂੰ ਭਾਏ=ਚੰਗੇ ਲਗੇ ਹਨ।

## ਜਨ ਨਾਨਕ ਸਤਿਗੁਰੁ ਭੇਟਿਆ ਹਰਿ ਨਾਮਿ ਤਰਾਏ॥ ੩॥

ਹੇ ਹਰੀ! ਆਪ ਜੀ ਦੀ ਕ੍ਰਿਪਾ ਨਾਲ ਜਿਨ੍ਹਾਂ ਪੁਰਸ਼ਾਂ ਨੂੰ ਸਤਿਗੁਰੂ ਭੇਟਿਆ=ਮਿਲੇ ਹਨ, ਉਹਨਾਂ ਨੂੰ ਨਾਮ ਜਪਾ ਕੇ ਸੰਸਾਰ-ਸਮੁੰਦਰ ਤੋਂ ਤਾਰ ਦਿੱਤਾ ਹੈ॥ ੩॥

## ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ ਨਹੀ ਹਰਿ ਹਰਿ ਭੀਜੈ ਰਾਮ ਰਾਜੇ॥

ਕੋਈ ਰਾਗਾਂ ਦੁਆਰਾ, ਕੋਈ ਨਾਦੀ=ਵਾਜਿਆਂ ਦੁਆਰਾ, ਕੋਈ ਬੇਦੀ=ਵੇਦਾਂ ਦੁਆਰਾ ਬਹੁਤ ਹੀ ਪ੍ਰਕਾਰ ਨਾਲ ਹਰੀ ਜਸ ਨੂੰ ਗਾਉਂਦਾ ਹੈ, ਪਰੰਤੂ, ਇਸ ਤਰ੍ਹਾਂ ਕਰਨ ਨਾਲ ਹਰੀ ਰਾਮ ਰਾਜਾ ਭੀਜੈ=ਪ੍ਰਸੰਨ ਨਹੀਂ ਹੁੰਦਾ।

ਯਥਾ- *ਪੂਜਾ ਵਰਤ ਤਿਲਕ ਇਸਨਾਨਾ ਪੁੰਨ ਦਾਨ ਬਹੁ ਦੈਨ॥*
*ਕਹੂੰ ਨ ਭੀਜੈ ਸੰਜਮ ਸੁਆਮੀ ਬੋਲਹਿ ਮੀਠੇ ਬੈਨ॥*

(ਧਨਾਸਰੀ ਮ: ੫, ਪੰਨਾ ੬੭੪)

*ਤਥਾ-ਨ ਭੀਜੈ ਰਾਗੀ ਨਾਦੀ ਬੇਦਿ॥ ਨ ਭੀਜੈ ਸੁਰਤੀ ਗਿਆਨੀ ਜੋਗਿ॥*
*ਨ ਭੀਜੈ ਸੋਗੀ ਕੀਤੈ ਰੋਜਿ॥ ਨ ਭੀਜੈ ਰੂਪੀ ਮਾਲੀ ਰੰਗਿ॥*
*ਨ ਭੀਜੈ ਤੀਰਥਿ ਭਵਿਐ ਨੰਗਿ॥ ਨ ਭੀਜੈ ਦਾਤੀ ਕੀਤੈ ਪੁੰਨਿ॥*
*ਨ ਭੀਜੈ ਬਾਹਰਿ ਬੈਠਿਆ ਸੁੰਨਿ॥ ਨ ਭੀਜੈ ਭੇੜਿ ਮਰਹਿ ਭਿੜਿ ਸੂਰ॥*
*ਨ ਭੀਜੈ ਕੇਤੇ ਹੋਵਹਿ ਧੂੜ॥ ਲੇਖਾ ਲਿਖੀਐ ਮਨ ਕੈ ਭਾਇ॥*

*ਨਾਨਕ ਭੀਜੈ ਸਾਚੈ ਨਾਇ॥ ੨॥* (ਸਾਰੰਗ ਕੀ ਵਾਰ, ਪੰਨਾ ੧੨੩੭)

## ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ॥

ਜਿਨ੍ਹਾਂ ਪੁਰਸ਼ਾਂ ਦੇ ਹਿਰਦੇ ਅੰਦਰ ਕਪਟ ਰੂਪੀ ਵਿਕਾਰੁ=ਰੋਗ ਹੈ। ਉਨ੍ਹਾਂ ਨੇ ਰੋ ਕੇ ਕੀ ਕਰ ਲੈਣਾ ਹੈ, ਕਿਉਂਕਿ ਰੋਣ ਕਰ ਕੇ ਪਰਮਾਤਮਾ ਪ੍ਰਸੰਨ ਨਹੀਂ ਹੁੰਦਾ, ਜਿੰਨਾਂ ਚਿਰ ਕਪਟ ਦੂਰ ਨਾ ਕਰੇ।

## ਹਰਿ ਕਰਤਾ ਸਭੁ ਕਿਛੁ ਜਾਣਦਾ ਸਿਰਿ ਰੋਗ ਹਥੁ ਦੀਜੈ॥

ਹਰੀ ਕਰਤਾ ਪਰਮਾਤਮਾ ਸਭ ਕੁਝ ਜਾਣਦਾ ਹੈ। ਕਪਟ ਵਾਲਿਆਂ ਦਾ ਸਿਰ ਰੋਗਾਂ ਦੇ ਹੱਥ ਦੇ ਦਿੰਦਾ ਹੈ। *ਅਥਵਾ:*-ਸਿਰਿ=ਸ਼ਰੋਮਣੀ ਰੋਗ ਕੋਹੜ, ਉਸ ਦੇ ਹੱਥ ਦਿੰਦਾ ਹੈ।

*ਅਥਵਾ:*- ਜਿਸ ਤਰ੍ਹਾਂ ਸਿਰ ਵਿਚ ਗੰਜ ਰੋਗ ਹੋਵੇ ਤਾਂ ਹੱਥ ਦੇਣ ਨਾਲ ਲੁਕਦਾ ਨਹੀਂ, ਤਿਵੇਂ ਕਪਟ ਰੂਪੀ ਰੋਗ ਰੋਣ ਕਰ ਕੇ ਛੁਪ ਨਹੀਂ ਸਕਦਾ।

## ਜਿਨਾ ਨਾਨਕ ਗੁਰਮੁਖਿ ਹਿਰਦਾ ਸੁਧੁ ਹੈ
## ਹਰਿ ਭਗਤਿ ਹਰਿ ਲੀਜੈ ॥੪॥੧੧॥੧੮॥

ਗੁਰੂ ਜੀ ਆਖਦੇ ਹਨ— ਜਿਨ੍ਹਾਂ ਗੁਰਮੁਖਾਂ ਦਾ ਹਿਰਦਾ ਸੁਧੁ=ਪਵਿੱਤ੍ਰ ਹੈ, ਉਹ ਹਰ ਪ੍ਰਕਾਰ ਨਾਲ ਹਰੀ ਦੀ ਭਗਤੀ ਲੈਣਾ ਕਰਦੇ ਹਨ। *ਅਥਵਾ:*- ਉਹਨਾਂ ਭਗਤਾਂ ਨੂੰ ਹਰਿ ਹਰਿ ਪ੍ਰਭੂ ਆਪਣੇ ਵਿਚ ਲੀਜੈ=ਲੀਣ, ਅਰਥਾਤ ਅਭੇਦ ਕਰ ਲੈਂਦਾ ਹੈ॥ ੪॥ ੧੧॥ ੧੮॥

## ਆਸਾ ਮਹਲਾ ੪ ॥

## ਜਿਨ ਅੰਤਰਿ ਹਰਿ ਹਰਿ ਪ੍ਰੀਤਿ ਹੈ
## ਤੇ ਜਨ ਸੁਘੜ ਸਿਆਣੇ ਰਾਮ ਰਾਜੇ॥

ਜਿਨ੍ਹਾਂ ਦੇ ਅੰਦਰ ਹਰਿ ਹਰਿ ਰਾਮ ਰਾਜੇ ਦੀ ਪ੍ਰੀਤੀ ਹੈ ਉਹ ਪੁਰਸ਼ ਸੁਘੜ=ਚੰਗੀ ਟਕਸਾਲ ਵਿਚ ਘੜੇ ਹੋਏ ਚਤੁਰ ਤੇ ਸਿਆਣੇ ਹਨ।

## ਜੇ ਬਾਹਰਹੁ ਭੁਲਿ ਚੁਕਿ ਬੋਲਦੇ ਭੀ ਖਰੇ ਹਰਿ ਭਾਣੇ॥

ਜੇਕਰ ਉਹ ਪੁਰਸ਼ ਕਦੇ ਬਾਹਰੋਂ ਭੁਲ ਚੁਕ ਕਰਕੇ ਕੋਈ ਬੇਅਦਬੀ ਦੀ ਗੱਲ ਬੋਲ ਵੀ ਪੈਣ, ਭੀ=ਤਾਂ ਭੀ ਉਹ ਹਰੀ ਨੂੰ ਖਰੇ=ਚੰਗੇ ਲੱਗਦੇ ਹਨ।

## ਹਰਿ ਸੰਤਾ ਨੋ ਹੋਰੁ ਥਾਉ ਨਾਹੀ ਹਰਿ ਮਾਣੁ ਨਿਮਾਣੇ॥

ਸੰਤਾਂ ਨੂੰ ਹਰੀ ਤੋਂ ਬਗੈਰ ਹੋਰ ਕੋਈ ਜਗ੍ਹਾ ਨਹੀਂ, ਕਿਉਂਕਿ ਹਰੀ ਨਿਮਾਣਿਆਂ ਦਾ ਮਾਣ ਹੈ।

*ਯਥਾ- ਹਰਿ ਜੀਉ ਨਿਮਾਣਿਆ ਤੂ ਮਾਣੁ..... ॥*

(ਸੋਰਠਿ ਮ: ੫, ਪੰਨਾ ੬੨੪)

## ਜਨ ਨਾਨਕ ਨਾਮੁ ਦੀਬਾਣੁ ਹੈ ਹਰਿ ਤਾਣੁ ਸਤਾਣੇ ॥੧॥

ਸਤਿਗੁਰ ਦੇਵ ਜੀ ਆਖਦੇ ਹਨ-ਗੁਰਮੁਖਾਂ ਨੂੰ ਕੇਵਲ ਨਾਮ ਦਾ ਦੀਬਾਣੁ=ਆਸਰਾ ਹੈ। ਹਰੀ ਦੇ ਤਾਣੁ=ਬਲ ਕਰਕੇ ਉਹ ਸਤਾਣੇ=ਸਹਿਤ ਬਲ ਦੇ ਹੋਏ ਹਨ॥ ੧॥

## ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥

ਰਾਮ ਰਾਜੇ ਦੇ ਸਰੂਪ ਮੇਰੇ ਸਤਿਗੁਰੂ ਜਿਸ ਜਗ੍ਹਾ ਤੇ ਜਾ ਕੇ ਬੈਠਦੇ ਹਨ, ਓਹੋ ਅਸਥਾਨ ਸੋਭਨੀਕ ਹੋ ਜਾਂਦਾ ਹੈ।

## ਗੁਰਸਿਖੰੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ ॥

ਨਿਤਨੇਮੀ ਗੁਰ ਸਿੱਖਾਂ ਨੇ ਓਹੀ ਥਾਨੁ=ਟਿਕਾਣਾ ਭਾਲਿਆ=ਲੱਭਣਾ ਕੀਤਾ ਹੈ ਅਤੇ ਗੁਰਾਂ ਦੀ ਪਵਿੱਤ੍ਰ ਚਰਨ ਧੂੜ ਲੈ ਕੇ ਮੂੰਹ ਉੱਤੇ ਲਾਉਣੀ ਕੀਤੀ ਹੈ। ਜਿਵੇਂ ਤੀਸਰੇ ਪਾਤਿਸ਼ਾਹ ਜੀ ਨੂੰ ਬਾਬਾ ਬੁੱਢਾ ਜੀ ਤੇ ਹੋਰ ਸਿੱਖਾਂ ਨੇ 'ਸੰਨ੍ਹ ਸਾਹਿਬ' ਵਾਲੀ ਜਗ੍ਹਾ ਤੇ ਜਾ ਕੇ ਲੱਭ ਲਿਆ ਸੀ।

## ਗੁਰਸਿਖਾ ਕੀ ਘਾਲ ਥਾਇ ਪਈ ਜਿਨ ਹਰਿ ਨਾਮੁ ਧਿਆਵਾ ॥

ਉਹਨਾਂ ਗੁਰਸਿੱਖਾਂ ਦੀ ਘਾਲ=ਮੇਹਨਤ, ਸੇਵਾ ਕੀਤੀ ਹੋਈ ਥਾਇ ਪਈ=ਸਫਲ ਹੋਈ ਹੈ, ਜਿਨ੍ਹਾਂ ਨੇ ਅਕਾਲ ਪੁਰਖ ਦਾ ਨਾਮ ਧਿਆਉਣਾ ਕੀਤਾ ਹੈ।

## ਜਿਨ੍ ਨਾਨਕੁ ਸਤਿਗੁਰੁ ਪੂਜਿਆ ਤਿਨ ਹਰਿ ਪੂਜ ਕਰਾਵਾ ॥੨॥

ਜਿਨ੍ਹਾਂ ਨੇ ਸ਼ਰਧਾ ਸਹਿਤ ਸਤਿਗੁਰੂ ਅਮਰਦਾਸ ਸਾਹਿਬ ਜੀ ਨੂੰ ਪੂਜਣਾ ਕੀਤਾ ਹੈ। ਹਰੀ ਨੇ ਤਿਨ੍ਹਾਂ ਗੁਰਸਿੱਖਾਂ ਨੂੰ ਸਾਰੇ ਜਗਤ ਵਿਚ ਪੂਜਨੀਕ ਕਰਵਾ ਦਿੱਤਾ ਹੈ। ਜਿਵੇਂ-

੧. ਸਚਨ ਸਚ, ੨. ਮੱਥੋ ਮੁਰਾਰੀ, ੩. ਬੇਣੀ ਪੰਡਿਤ,
੪. ਗੰਗੋ ਸ਼ਾਹ, ੫. ਮਾਈ ਦਾਸ ਵੈਸ਼ਨੋ, ੬. ਮਾਣਕ ਚੰਦ।

ਆਦਿਕ ਸਿੱਖਾਂ ਨੂੰ ਉਪਦੇਸ਼ ਦੇ ਕੇ ਬਾਈ ਮੰਜੀਆਂ ਬਖ਼ਸ਼ ਕੇ ਸੰਸਾਰ ਦਾ ਪੂਜਨੀਕ ਬਣਾਇਆ ਹੈ।

**ਗੁਰਸਿਖਾ ਮਨਿ ਹਰਿ ਪ੍ਰੀਤਿ ਹੈ ਹਰਿ ਨਾਮ ਹਰਿ ਤੇਰੀ ਰਾਮ ਰਾਜੇ ॥**

ਹੇ ਹਰੀ ਰਾਮ ਰਾਜੇ ! ਤੇਰੀ ਪ੍ਰਾਪਤੀ ਲਈ ਗੁਰਸਿੱਖਾਂ ਦੇ ਮਨ ਵਿਚ ਹਰ ਵੇਲੇ ਹਰੀ ਨਾਮ ਜਪਣ ਨਾਲ ਪ੍ਰੀਤੀ ਹੈ।

{ਪੰਨਾ ੪੫੧}

**ਕਰਿ ਸੇਵਹਿ ਪੂਰਾ ਸਤਿਗੁਰੂ ਭੁਖ ਜਾਇ ਲਹਿ ਮੇਰੀ ॥**

ਪੂਰਨ ਸਤਿਗੁਰੂ ਦੀ ਸੇਵਾ ਕਰਿ=ਹੱਥਾਂ ਨਾਲ ਕਰਦੇ ਹਨ, ਜਿਸ ਤੇ ਮੇਰ ਤੇਰ ਦੀ ਭੁਖ ਲਹਿ ਜਾਇ=ਦੂਰ ਹੋ ਜਾਵੇ।

**ਗੁਰਸਿਖਾ ਕੀ ਭੁਖ ਸਭ ਗਈ ਤਿਨ ਪਿਛੈ ਹੋਰ ਖਾਇ ਘਨੇਰੀ ॥**

ਸੇਵਾ ਦੇ ਪ੍ਰਤਾਪ ਕਰ ਕੇ ਗੁਰਸਿੱਖਾਂ ਦੀ ਭੁੱਖ ਸਾਰੀ ਦੂਰ ਹੋ ਗਈ ਹੈ, ਉਨ੍ਹਾਂ ਗੁਰਸਿੱਖਾਂ ਦੇ ਪਿਛੇ ਲੱਗ ਕੇ ਹੋਰ ਘਨੇਰੀ=ਬਹੁਤੀ ਸ੍ਰਿਸ਼ਟੀ ਭੋਜਨ ਖਾਣਾ ਕਰਦੀ ਹੈ।

*ਯਥਾ:-ਜੋ ਤੁਧੁ ਸਚੁ ਧਿਆਇਦੇ ਸੇ ਵਿਰਲੇ ਥੋੜੇ॥*
*ਜੋ ਮਨਿ ਚਿਤਿ ਇਕੁ ਅਰਾਧਦੇ ਤਿਨ ਕੀ ਬਰਕਤਿ ਖਾਹਿ ਅਸੰਖ ਕਰੋੜੇ॥*

(ਗਉੜੀ ਕੀ ਵਾਰ, ਪੰਨਾ ੩੦੬)

**ਜਨ ਨਾਨਕ ਹਰਿ ਪੁੰਨੁ ਬੀਜਿਆ**
**ਫਿਰਿ ਤੋਟਿ ਨ ਆਵੈ ਹਰਿ ਪੁੰਨ ਕੇਰੀ ॥ ੩ ॥**

ਸਤਿਗੁਰ ਦੇਵ ਜੀ ਆਖਦੇ ਹਨ-ਗੁਰਮੁਖਾਂ ਨੇ ਹਰੀ ਨਾਮ ਜਪਣ ਰੂਪੀ ਪੁੰਨ ਰਿਦੇ ਰੂਪੀ ਭੂਮੀ ਵਿਚ ਬੀਜਣਾ ਕੀਤਾ ਹੈ, ਹਰੀ ਨਾਮ ਜਪਣ ਰੂਪੀ ਪੁੰਨ ਦੇ ਪ੍ਰਭਾਵ ਕਰਕੇ ਉਨ੍ਹਾਂ ਨੂੰ ਫਿਰ ਕਿਸੇ ਪਦਾਰਥ ਕੇਰੀ=ਦੀ ਤੋਟਿ ਨ ਆਵੈ=ਕਮੀ ਨਹੀਂ ਆਉਂਦੀ ॥ ੩ ॥

**ਗੁਰਸਿਖਾ ਮਨਿ ਵਾਧਾਈਆ**
**ਜਿਨ ਮੇਰਾ ਸਤਿਗੁਰੂ ਡਿਠਾ ਰਾਮ ਰਾਜੇ ॥**

ਉਨ੍ਹਾਂ ਗੁਰਸਿੱਖਾਂ ਦੇ ਮਨ ਵਿਚ ਹਮੇਸ਼ਾਂ ਵਾਧਾਈਆ=ਖ਼ੁਸ਼ੀਆਂ ਰਹਿੰਦੀਆਂ ਹਨ, ਜਿਨ੍ਹਾਂ ਨੇ ਰਾਮ ਰਾਜੇ ਅਕਾਲ ਪੁਰਖ ਸਰੂਪ ਮੇਰੇ ਸਤਿਗੁਰਾਂ ਦਾ ਦਰਸ਼ਨ ਵੇਖਣਾ ਕੀਤਾ ਹੈ।

**ਕੋਈ ਕਰਿ ਗਲ ਸੁਣਾਵੈ ਹਰਿ ਨਾਮ ਕੀ**
**ਸੋ ਲਗੈ ਗੁਰਸਿਖਾ ਮਨਿ ਮਿਠਾ ॥**

ਜੋ ਕੋਈ ਪੁਰਸ਼ ਹਰੀ ਨਾਮ ਦੀ ਗੱਲ ਸੁਨਾਉਣਾ ਕਰਦਾ ਹੈ, ਉਹ ਪੁਰਸ਼ ਗੁਰਸਿੱਖਾਂ ਦੇ ਮਨ ਵਿਚ ਬਹੁਤ ਮਿਠਾ=ਪਿਆਰਾ ਲੱਗਦਾ ਹੈ।

*ਯਥਾ- ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥*
*ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥*

(ਵਡਹੰਸੁ ਮ: ੧, ਪੰਨਾ ੫੫੮)

## ਹਰਿ ਦਰਗਹ ਗੁਰਸਿਖ ਪੈਨਾਈਅਹਿ ਜਿਨ੍ਾ ਮੇਰਾ ਸਤਿਗੁਰੁ ਤੁਠਾ॥

ਜਿਨ੍ਹਾਂ ਉਪਰ ਮੇਰਾ ਸਤਿਗੁਰੂ ਤੁਠਾ=ਪ੍ਰਸੰਨ ਹੋਇਆ ਹੈ, ਤਿਨ੍ਹਾਂ ਗੁਰਸਿੱਖਾਂ ਨੂੰ ਹਰੀ ਦੀ ਦਰਗਾਹ ਵਿਚ ਆਦਰ ਦਾ ਸਿਰੋਪਾ ਪਹਿਨਾਇਆ ਜਾਂਦਾ ਹੈ।

## ਜਨ ਨਾਨਕੁ ਹਰਿ ਹਰਿ ਹੋਇਆ ਹਰਿ ਹਰਿ ਮਨਿ ਵੁਠਾ॥੪॥੧੨॥੧੯॥

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਦੇ ਮਨ ਵਿਚ ਹਰਿ ਹਰਿ ਦਾ ਨਾਮ ਵੁਠਾ=ਵਸਿਆ ਹੈ, ਉਹ ਗੁਰਮੁਖ ਜਨ ਹਰਿ ਹਰਿ ਦਾ ਸਰੂਪ ਹੋਇਆ ਹੈ॥ ੪॥ ੧੨॥ ੧੯॥

## ਆਸਾ ਮਹਲਾ ੪ ॥

## ਜਿਨ੍ਾ ਭੇਟਿਆ ਮੇਰਾ ਪੂਰਾ ਸਤਿਗੁਰੂ ਤਿਨ ਹਰਿ ਨਾਮੁ ਦ੍ਰਿੜਾਵੈ ਰਾਮ ਰਾਜੇ॥

ਜਿਨ੍ਹਾਂ ਨੂੰ ਮੇਰਾ ਪੂਰਾ ਸਤਿਗੁਰੂ ਭੇਟਿਆ=ਮਿਲਿਆ ਹੈ, ਉਨ੍ਹਾਂ ਨੂੰ ਹਰੀ ਰਾਮ ਰਾਜੇ=ਅਕਾਲ ਪੁਰਖ ਦਾ ਸੱਚਾ ਨਾਮ ਦ੍ਰਿੜਾਉਂਦੇ ਹਨ।

## ਤਿਸ ਕੀ ਤ੍ਰਿਸਨਾ ਭੁਖ ਸਭ ਉਤਰੈ ਜੋ ਹਰਿ ਨਾਮੁ ਧਿਆਵੈ॥

ਉਸ ਪੁਰਸ਼ ਦੇ ਦਿਲ 'ਚੋਂ ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਭੁੱਖ ਸਾਰੀ ਦੂਰ ਹੋ ਜਾਂਦੀ ਹੈ, ਜੋ ਹਰੀ ਨਾਮ ਧਿਆਉਂਦਾ ਹੈ।

## ਜੋ ਹਰਿ ਹਰਿ ਨਾਮੁ ਧਿਆਇਦੇ ਤਿਨ੍ ਜਮੁ ਨੇੜਿ ਨ ਆਵੈ॥

ਜੋ ਗੁਰਮੁਖ ਜਨ ਹਰਿ ਹਰਿ ਨਾਮ ਨੂੰ ਧਿਆਉਂਦੇ ਹਨ, ਉਨ੍ਹਾਂ ਦੇ ਪਾਸ ਜਮ ਨਹੀਂ ਆਉਂਦਾ।

*ਯਥਾ- ਹਰਿ ਹਰਿ ਨਾਮੁ ਜਪੰਤਿਆ ਕਛੁ ਨ ਕਹੈ ਜਮਕਾਲੁ॥*

(ਆਸਾ ਮ: ੫, ਪੰਨਾ ੪੫੭)

## ਜਨ ਨਾਨਕ ਕਉ ਹਰਿ ਕ੍ਰਿਪਾ ਕਰਿ
## ਨਿਤ ਜਪੈ ਹਰਿ ਨਾਮੁ ਹਰਿ ਨਾਮਿ ਤਰਾਵੈ॥੧॥

ਹੇ ਹਰੀ! ਮੈਂ ਜਨ ਉਪਰ ਕ੍ਰਿਪਾ ਦ੍ਰਿਸ਼ਟੀ ਕਰ, ਜਿਸ ਕਰਕੇ ਨਿਤਾਪ੍ਰਤੀ ਹਰੀ ਨਾਮ ਨੂੰ ਆਪ ਜਪੀਏ ਅਤੇ ਦੂਜਿਆਂ ਨੂੰ ਹਰੀ ਨਾਮ ਦਾ ਜਾਪ ਕਰਵਾਕੇ ਸੰਸਾਰ-ਸਮੁੰਦਰ ਤੋਂ ਪਾਰ ਕਰੀਏ। *ਅਥਵਾ*:-ਨਿਤਾਪ੍ਰਤੀ ਉਸ ਹਰੀ ਨਾਮ ਨੂੰ ਜਪੀਏ ਜੋ ਹਰੀ ਨਾਮੀ ਸੰਸਾਰ ਤੋਂ ਤਰਾਉਂਦਾ ਹੈ॥ ੧॥

ਇਕ ਸਿੱਖ ਨੇ ਆ ਕੇ ਗੁਰੂ ਸਾਹਿਬ ਜੀ ਅੱਗੇ ਬੇਨਤੀ ਕੀਤੀ-ਐ ਗੁਰੂ ਜੀ! ਹਰ-ਇਕ ਮਨੁੱਖ ਦੇ ਮਨ ਵਿਚ ਇੱਛਾ ਹੁੰਦੀ ਹੈ ਕਿ ਮੇਰੇ ਕਿਸੇ ਕੰਮ ਵਿਚ ਵਿਘਨ ਨਾ ਪਵੇ ਪਰ ਆਪ ਕ੍ਰਿਪਾ ਕਰਕੇ ਇਹ ਦੱਸੋ-

(੧) ਸੰਸਾਰਕ ਅਤੇ ਪ੍ਰਮਾਰਥਕ ਕੰਮਾਂ ਵਿਚ ਵਿਘਨ ਕਿਸ ਨੂੰ ਨਹੀਂ ਹੁੰਦਾ?

(੨) ਸਾਰੇ ਲੋਕ ਕਿਸ ਦੀ ਪੂਜਾ ਕਰਦੇ ਹਨ?

(੩) ਸਦਾ ਸੁਖ ਦੀ ਪ੍ਰਾਪਤੀ ਕਿਸ ਨੂੰ ਹੁੰਦੀ ਹੈ?

(੪) ਉਸ ਹਰੀ ਦੀ ਪ੍ਰਾਪਤੀ ਕਿਸ ਨੂੰ ਹੁੰਦੀ ਹੈ?

ਸਿੱਖ ਪਾਸੋਂ ਇਹ ਚਾਰ ਪ੍ਰਸ਼ਨ ਸੁਣ ਕੇ ਹੁਣ ਗੁਰੂ ਸਾਹਿਬ ਜੀ ਉੱਤਰ ਦਿੰਦੇ ਹਨ-

## ਜਿਨੀ ਗੁਰਮੁਖਿ ਨਾਮੁ ਧਿਆਇਆ
## ਤਿਨਾ ਫਿਰਿ ਬਿਘਨੁ ਨ ਹੋਈ ਰਾਮ ਰਾਜੇ॥

ਜਿਨ੍ਹਾਂ ਗੁਰਮੁਖਾਂ ਨੇ ਰਾਮ ਰਾਜੇ=ਅਕਾਲ ਪੁਰਖ ਦਾ ਨਾਮ ਧਿਆਉਣਾ ਕੀਤਾ ਹੈ, ਉਨ੍ਹਾਂ ਨੂੰ ਫਿਰ ਕਿਸੇ ਕੰਮ ਵਿਚ ਕੋਈ ਵਿਘਨ ਨਹੀਂ ਹੁੰਦਾ।

## ਜਿਨੀ ਸਤਿਗੁਰੁ ਪੁਰਖੁ ਮਨਾਇਆ ਤਿਨ ਪੂਜੇ ਸਭੁ ਕੋਈ॥

ਜਿਨ੍ਹਾਂ ਨੇ ਅਕਾਲ ਪੁਰਖ ਰੂਪ ਸਤਿਗੁਰਾਂ ਨੂੰ ਮਨਾਉਣਾ ਕੀਤਾ ਹੈ, ਉਨ੍ਹਾਂ ਗੁਰਮੁਖਾਂ ਨੂੰ ਸਭ ਕੋਈ ਪੂਜਣਾ ਕਰਦਾ ਹੈ।

## ਜਿਨ੍ਹੀ ਸਤਿਗੁਰੁ ਪਿਆਰਾ ਸੇਵਿਆ ਤਿਨ੍ਹਾ ਸੁਖੁ ਸਦ ਹੋਈ॥

ਜਿਨ੍ਹਾਂ ਨੇ ਪਿਆਰੇ ਸਤਿਗੁਰਾਂ ਨੂੰ ਸੇਵਣਾ ਕੀਤਾ ਹੈ, ਉਨ੍ਹਾਂ ਨੂੰ ਹਮੇਸ਼ਾਂ ਸੁਖ ਦੀ ਪ੍ਰਾਪਤੀ

ਹੁੰਦੀ ਹੈ।

*ਅਥਵਾ:*- ਸਦ=ਸ੍ਰੇਸ਼ਟ ਸੁਖ ਦੀ ਪ੍ਰਾਪਤੀ ਹੁੰਦੀ ਹੈ।

**ਜਿਨ੍ਹਾ ਨਾਨਕੁ ਸਤਿਗੁਰੁ ਭੇਟਿਆ**
**ਤਿਨ੍ਹਾ ਮਿਲਿਆ ਹਰਿ ਸੋਈ ॥੨॥**

ਸਤਿਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ-ਜਿਨ੍ਹਾਂ ਨੂੰ ਪੂਰਨ ਸਤਿਗੁਰਾਂ ਦਾ ਉਪਦੇਸ਼ ਮਿਲਿਆ ਹੈ, ਉਨ੍ਹਾਂ ਨੂੰ ਉਹ ਹਰੀ ਪ੍ਰਾਪਤ ਹੋਇਆ ਹੈ॥ ੨॥

**ਜਿਨ੍ਹਾ ਅੰਤਰਿ ਗੁਰਮੁਖਿ ਪ੍ਰੀਤਿ ਹੈ**
**ਤਿਨ੍ ਹਰਿ ਰਖਣਹਾਰਾ ਰਾਮ ਰਾਜੇ॥**

ਜਿਨ੍ਹਾਂ ਗੁਰਮੁਖਾਂ ਅੰਦਰ ਰਾਮ ਰਾਜੇ=ਅਕਾਲ ਪੁਰਖ ਦੀ ਪ੍ਰੀਤੀ ਹੈ, ਉਨ੍ਹਾਂ ਦੀ ਰੱਖਿਆ ਕਰਨ ਵਾਲਾ ਆਪ ਹਰੀ ਹੈ।

**ਤਿਨ੍ ਕੀ ਨਿੰਦਾ ਕੋਈ ਕਿਆ ਕਰੇ ਜਿਨ੍ ਹਰਿ ਨਾਮੁ ਪਿਆਰਾ॥**

ਉਨ੍ਹਾਂ ਗੁਰਮੁਖਾਂ ਦੀ ਨਿੰਦਿਆ ਕੋਈ ਕਿਵੇਂ ਕਰ ਸਕਦਾ ਹੈ, ਭਾਵ ਕੋਈ ਨਹੀਂ ਕਰ ਸਕਦਾ। ਜਿਨ੍ਹਾਂ ਨੂੰ ਹਰੀ ਦਾ ਨਾਮ ਜਪਣਾ ਪਿਆਰਾ ਲੱਗਦਾ ਹੈ।

**ਜਿਨ ਹਰਿ ਸੇਤੀ ਮਨੁ ਮਾਨਿਆ ਸਭ ਦੂਸਟ ਝਖ ਮਾਰਾ॥**

ਜਿਨ੍ਹਾਂ ਦਾ ਵਾਹਿਗੁਰੂ ਨਾਲ ਮਨ ਮੰਨਿਆਂ ਗਿਆ ਹੈ, ਉਨ੍ਹਾਂ ਨਾਲ ਚਾਹੇ ਸਾਰੇ ਦੁਸ਼ਟ ਆਦਮੀ ਮਿਲ ਕੇ ਝਖਾਂ ਮਾਰਨ ਪਰ ਉਸ ਦਾ ਵਿਗਾੜ ਕੁਝ ਨਹੀਂ ਕਰ ਸਕਦੇ।

**ਜਨ ਨਾਨਕ ਨਾਮੁ ਧਿਆਇਆ ਹਰਿ ਰਖਣਹਾਰਾ॥੩॥**

ਸਤਿਗੁਰੂ ਰਾਮਦਾਸ ਜੀ ਆਖਦੇ ਹਨ-ਜਿਨ੍ਹਾਂ ਗੁਰਮੁਖਾਂ ਨੇ ਨਾਮ ਧਿਆਉਣਾ ਕੀਤਾ ਹੈ, ਉਨ੍ਹਾਂ ਦੀ ਰੱਖਿਆ ਕਰਨ ਵਾਲਾ ਹਰੀ ਆਪ ਹੈ॥ ੩॥

**ਹਰਿ ਜੁਗੁ ਜੁਗੁ ਭਗਤ ਉਪਾਇਆ**
**ਪੈਜ ਰਖਦਾ ਆਇਆ ਰਾਮ ਰਾਜੇ॥**

ਹਰੀ ਰਾਮ ਰਾਜਾ=ਅਕਾਲ ਪੁਰਖ ਜੁਗਾਂ ਜੁਗਾਂ ਵਿਚ ਆਪ ਹੀ ਭਗਤਾਂ ਨੂੰ ਉਤਪੰਨ ਕਰਦਾ ਹੈ, ਫੇਰ ਆਪ ਹੀ ਸਾਖਿਆਤ ਆ ਕੇ ਭਗਤਾਂ ਦੀ ਪੈਜ=ਇੱਜ਼ਤ ਰੱਖਦਾ ਹੈ।

## ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥

ਹਰਨਾਖਸ਼ ਜੋ ਦੁਸ਼ਟ ਦੈਂਤ ਸੀ, ਉਸ ਨੂੰ ਮਾਰ ਕੇ ਹਰੀ ਨੇ ਪ੍ਰਹਿਲਾਦ ਭਗਤ ਨੂੰ ਅਨੇਕਾਂ ਕਸ਼ਟਾਂ ਤੋਂ ਬਚਾ ਕੇ ਸੰਸਾਰ-ਸਮੁੰਦਰ ਤੋਂ ਤਾਰਨਾ ਕੀਤਾ*।

## ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ** ॥

*ਸਤਜੁਗ ਵਿਚ ਤਪ ਕਰਕੇ ਹਰਨਾਖਸ਼ ਨੇ ਬ੍ਰਹਮਾ ਤੋਂ ਇਹ ਵਰ ਲਿਆ ਕਿ ਦੇਵਤਾ, ਦੈਂਤ, ਗੰਧਰਬ, ਨਾਗ, ਮਨੁੱਖ ਆਦਿਕ ਮੈਨੂੰ ਕੋਈ ਨਾ ਮਾਰ ਸਕੇ ਅਤੇ ਨਾ ਹੀ ਸ਼ਸਤ੍ਰਾਂ ਅਸਤ੍ਰਾਂ ਕਰਕੇ ਮਰਾਂ, ਨਾ ਦਿਨੇ ਮਰਾਂ ਨਾ ਰਾਤੀਂ । ਇਤਿਆਦਿਕ ਵਰ ਪਾ ਕੇ ਬੜਾ ਨਿਰਭੈ ਹੋ ਗਿਆ। ਦੇਵ ਲੋਕ ਖੋਹ ਕੇ ਦੇਵਤਿਆਂ ਨੂੰ ਭਾਰੀ ਦੁੱਖ ਦਿੱਤਾ ਅਤੇ ਵਿਸ਼ਨੂੰ ਨੂੰ ਭਜਾ ਕੇ ਆਪਣਾ ਨਾਮ ਜਪਾਇਆ-

'ਜਲੇ ਹਰਨਾਖਸ਼, ਥਲੇ ਹਰਨਾਖਸ਼, ਹੈ ਹੀ ਹਰਨਾਖਸ਼, ਹੋਸੀ ਵੀ ਹਰਨਾਖਸ਼।'

ਪੁਨਾ-ਇਸ ਨੇ ਆਪਣੇ ਪੁਤ੍ਰ ਪ੍ਰਹਿਲਾਦ ਨੂੰ ਬੜਾ ਦੁੱਖ ਦਿੱਤਾ ਤਾਂ ਪਰਮਾਤਮਾ ਨੇ ਨਰਸਿੰਘ ਅਵਤਾਰ ਧਾਰ ਕੇ ਬ੍ਰਹਮਾ ਦੇ ਦਿੱਤੇ ਹੋਏ ਵਰ ਵੀ ਪੂਰੇ ਕੀਤੇ। ਪ੍ਰਹਿਲਾਦ ਦੀ ਰੱਖਿਆ ਵਾਸਤੇ ਦਲੀਜ ਤੇ ਬੈਠ ਕੇ ਹਰਨਾਖਸ਼ ਨੂੰ ਆਪਣੇ ਪੱਟਾਂ ਤੇ ਰੱਖ ਕੇ ਸ਼ਾਮ ਵੇਲੇ ਨੌਹਾਂ ਨਾਲ ਚੀਰ ਦਿੱਤਾ।

**ਬੰਬਈ ਦੇ ਇਲਾਕੇ ਜ਼ਿਲ੍ਹਾ ਸਤਾਰਾ ਵਿਖੇ 'ਨਰਸ਼ੀ ਬਾਮ੍ਹਣੀ' ਨਾਮੇ ਪਿੰਡ ਵਿਚ 'ਦਮਸੇਟੀ' ਨਾਮੇ ਪਿਤਾ ਦੇ ਘਰ ਗੋਣਾਬਾਈ ਦੇ ਉਦਰ ਤੋਂ ਸੰਮਤ ੧੩੨੮ ਕੱਤਕ ਸੁਦੀ ਇਕਾਦਸ਼ੀ ਨੂੰ ਨਾਮਦੇਵ ਜੀ ਦਾ ਜਨਮ ਹੋਇਆ। ਨਾਮਦੇਵ ਜੀ ਦੇ ਪਿਤਾ ਮਾਤਾ ਕ੍ਰਿਸ਼ਨ ਜੀ ਦੇ ਉਪਾਸ਼ਕ ਸਨ, ਇਸ ਕਰਕੇ ਬਾਲ ਅਵਸਥਾ ਤੋਂ ਆਪ ਭੀ ਕ੍ਰਿਸ਼ਨ ਜੀ ਦੇ ਉਪਾਸ਼ਕ ਹੋ ਗਏ। ਜਿਉਂ ਜਿਉਂ ਉਮਰ ਵਧਦੀ ਗਈ, ਤਿਉਂ ਤਿਉਂ ਭਗਤੀ ਭਾਵ ਦੀ ਰੰਗਤ ਚੜ੍ਹਦੀ ਗਈ।

ਜਿਸ ਵੇਲੇ ਆਪ ਨੌਜਵਾਨ ਹੋ ਗਏ ਤਾਂ 'ਗੋਬਿੰਦ ਸੇਟੀ' ਦੀ ਬੇਟੀ 'ਰਾਜਾ ਬਾਈ' ਨਾਲ ਆਪ ਦੀ ਸ਼ਾਦੀ ਹੋ ਗਈ। ਆਪ ਦੇ ਘਰ ਚਾਰ ਪੁਤ੍ਰ-ਨਾਰਾਇਣ, ਮਹਾਦੇਵ, ਗੋਬਿੰਦ, ਵਿੱਠਲ ਅਤੇ ਇਕ ਲੜਕੀ ਲਿੰਬਾ ਬਾਈ ਨਾਮ ਕਰਕੇ ਪੈਦਾ ਹੋਈ।

ਨਾਮਦੇਵ ਜੀ ਪਹਿਲੇ ਠਾਕਰ ਪੂਜਨ ਕਰਦੇ ਅਤੇ ਦੁੱਧ ਆਦਿਕ ਪਿਲਾਉਂਦੇ ਰਹੇ।

ਯਥਾ:-ਦੂਧੁ ਕਟੋਰੈ ਗਡਵੈ ਪਾਨੀ॥ ਕਪਲ ਗਾਇ ਨਾਮੈ ਦੁਹਿ ਆਨੀ ॥ ੧॥

ਦੂਧੁ ਪੀਉ ਗੋਬਿੰਦੇ ਰਾਇ॥ ਦੂਧੁ ਪੀਉ ਮੇਰੋ ਮਨੁ ਪਤੀਆਇ॥

ਨਾਹੀ ਤ ਘਰ ਕੋ ਬਾਪੁ ਰਿਸਾਇ॥ ੧॥ ਰਹਾਉ॥

ਸੋੁਇਨ ਕਟੋਰੀ ਅੰਮ੍ਰਿਤ ਭਰੀ॥ ਲੈ ਨਾਮੈ ਹਰਿ ਆਗੈ ਧਰੀ ॥ ੨॥

ਏਕੁ ਭਗਤੁ ਮੇਰੇ ਹਿਰਦੇ ਬਸੈ॥ ਨਾਮੇ ਦੇਖਿ ਨਰਾਇਨੁ ਹਸੈ॥ ੩॥

ਦੂਧੁ ਪੀਆਇ ਭਗਤੁ ਘਰਿ ਗਇਆ॥ ਨਾਮੇ ਹਰਿ ਕਾ ਦਰਸਨੁ ਭਇਆ॥ ੪॥ ੩॥

(ਭੈਰਉ ਨਾਮਦੇਵ, ਪੰਨਾ ੧੧੬੩)

(ਬਾਕੀ ਪੰਨਾ ੨੪੫ 'ਤੇ)

ਵੇਦ ਵਿਦਿਆ ਕੰਠਾਗਰ ਹੋਣ ਦੇ ਹੰਕਾਰ ਕਰਕੇ ਜੋ ਹੰਕਾਰੀ ਬ੍ਰਾਹਮਣ ਸਨ, ਹਰ-ਇਕ ਦੀ ਨਿੰਦਿਆ ਕਰਨ ਵਾਲੇ, ਉਨ੍ਹਾਂ ਨੂੰ ਔਂਡੇ ਸ਼ਹਿਰ ਦੇ ਨਾਗ ਮੰਦਰ ਦੀ ਪਿੱਠ ਦੇ ਕੇ ਨਾਮਦੇਵ ਭਗਤ ਨੂੰ ਆਪਣੇ ਮੁਖ ਲਾਉਣਾ ਕੀਤਾ।

---

*(ਪੰਨਾ ੨੪੪ ਦਾ ਬਾਕੀ)*

*ਅਤੇ ਨਾਮਦੇਵ ਜੀ ਨੇ ਆਪਣਾ ਸੁਆਮੀ ਕ੍ਰਿਸ਼ਨ ਦੱਸਿਆ ਹੈ-*

*ਧਨਿ ਧੰਨਿ ਓ ਰਾਮ ਬੇਨੁ ਬਾਜੈ॥ ਮਧੁਰ ਮਧੁਰ ਧੁਨਿ ਅਨਹਤ ਗਾਜੈ॥ ੧॥ ਰਹਾਉ॥ ਧਨਿ ਧਨਿ ਮੇਘਾ ਰੋਮਾਵਲੀ॥ ਧਨਿ ਧਨਿ ਕ੍ਰਿਸਨ ਓਢੈ ਕਾਂਬਲੀ॥ ੧॥ ਧਨਿ ਧਨਿ ਤੂ ਮਾਤਾ ਦੇਵਕੀ॥ ਜਿਹ ਗ੍ਰਿਹ ਰਮਈਆ ਕਵਲਾਪਤੀ॥ ੨॥ ਧਨਿ ਧਨਿ ਬਨ ਖੰਡ ਬਿੰਦ੍ਰਾਬਨਾ॥ ਜਹ ਖੇਲੈ ਸ੍ਰੀ ਨਾਰਾਇਨਾ॥ ੩॥ ਬੇਨੁ ਬਜਾਵੈ ਗੋਧਨੁ ਚਰੈ॥ ਨਾਮੇ ਕਾ ਸੁਆਮੀ ਆਨਦ ਕਰੈ॥ ੪॥ ੧॥*

(ਮਾਲੀ ਗਉੜਾ, ਪੰਨਾ ੯੮੮)

*ਫਿਰ ਨਾਮਦੇਵ ਜੀ ਆਪਣੇ ਗੁਰੂ ਗਿਆਨ ਦੇਵ ਜੀ ਦੇ ਨਾਲ ਤੀਰਥ ਯਾਤਰਾ ਕਰਦੇ ਰਹੇ। ਇਸੇ ਯਾਤਰਾ ਦੌਰਾਨ ਆਪ ਨੂੰ ਦਿੱਲੀ ਦੇ ਬਾਦਸ਼ਾਹ ਨੇ ਗ੍ਰਿਫ਼ਤਾਰ ਕਰ ਲਿਆ ਤੇ ਬਹੁਤ ਦੁੱਖ ਦਿੱਤਾ। ਇਸ ਸਬੰਧੀ ਆਪਣਾ ਹੱਡ ਬੀਤਿਆ ਸਾਰਾ ਹਾਲ ਭੈਰਉ ਰਾਗ ਵਿਚ ਦੱਸਿਆ ਹੈ:-*

*ਸੁਲਤਾਨੁ ਪੂਛੈ ਸੁਨੁ ਬੇ ਨਾਮਾ॥ ਦੇਖਉ ਰਾਮ ਤੁਮ੍ਾਰੇ ਕਾਮਾ॥ ੧॥ ਨਾਮਾ ਸੁਲਤਾਨੇ ਬਾਧਿਲਾ॥ ਦੇਖਉ ਤੇਰਾ ਹਰਿ ਬੀਠੁਲਾ ॥ ੧॥ ਰਹਾਉ॥ ਬਿਸਮਿਲਿ ਗਊ ਦੇਹੁ ਜੀਵਾਇ॥ ਨਾਤਰੁ ਗਰਦਨਿ ਮਾਰਉ ਠਾਂਇ॥ ੨॥ ਬਾਦਿਸਾਹ ਐਸੀ ਕਿਉ ਹੋਇ॥ ਬਿਸਮਿਲਿ ਕੀਆ ਨ ਜੀਵੈ ਕੋਇ॥ ੩॥ ਮੇਰਾ ਕੀਆ ਕਛੂ ਨ ਹੋਇ॥ ਕਰਿ ਹੈ ਰਾਮੁ ਹੋਇ ਹੈ ਸੋਇ॥ ੪॥ ਬਾਦਿਸਾਹੁ ਚੜ੍ਹਿਓ ਅਹੰਕਾਰਿ॥ ਗਜ ਹਸਤੀ ਦੀਨੋ ਚਮਕਾਰਿ ॥ ੫॥* *(ਪੰਨਾ ੧੧੬੫)*

*ਫਿਰ ਜਿਸ ਵੇਲੇ ਆਪ ਜੀ ਨੇ ਔਂਡੇ ਸ਼ਹਿਰ ਜਾ ਕੇ ਨਾਗ ਮੰਦਰ ਵਿਚ ਛੈਣਿਆਂ ਦੀ ਜਗ੍ਹਾ ਜੁਤੀਆਂ ਖੜਕਾਈਆਂ ਸਨ ਤੇ ਬ੍ਰਾਹਮਣਾਂ ਨੇ ਧੱਕੇ ਮਾਰ ਕੇ ਮੰਦਰ 'ਚੋਂ ਬਾਹਰ ਕੱਢ ਦਿੱਤਾ ਤੇ ਆਪ ਜੀ ਨੇ ਮੰਦਰ ਦੇ ਪਿਛੇ ਬੈਠ ਕੇ ਮਲਾਰ ਰਾਗ ਵਿਚ ਸ਼ਬਦ ਉਚਾਰਿਆ ਹੈ-*

*ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ॥ ਤੂ ਨ ਬਿਸਾਰੇ ਰਾਮਈਆ॥ ੧॥ ਰਹਾਉ॥ ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ॥ ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥ ੧॥ ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥ ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥੨॥ ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ ਅਤਿਭੁਜ ਭਇਓ ਅਪਾਰਲਾ॥ ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥ ੩॥੨॥*

(ਪੰਨਾ ੧੨੯੨)

*ਇਹ ਸ਼ਬਦ ਸੁਣ ਕੇ ਮੰਦਰ ਦਾ ਮੂੰਹ ਫੇਰ ਕੇ ਆਪ ਦੀ ਇੱਜ਼ਤ ਰੱਖੀ ਹੈ, ਉਸੇ ਗੱਲ ਦੀ ਪੁਸ਼ਟੀ ਕਰਦੇ ਹੋਏ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਲਿਖਿਆ ਹੈ-*

*ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ॥*

## ਜਨ ਨਾਨਕ ਐਸਾ ਹਰਿ ਸੇਵਿਆ
## ਅੰਤਿ ਲਏ ਛਡਾਇਆ ॥੪॥੧੩॥੨੦॥

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਗੁਰਮੁਖਾਂ ਨੇ ਅਜਿਹੇ ਹਰੀ ਨੂੰ ਸੇਵਣਾ ਕੀਤਾ ਹੈ ਭਾਵ ਉਸ ਦਾ ਸਿਮਰਨ ਕੀਤਾ ਹੈ, ਉਹਨਾਂ ਨੂੰ ਅੰਤਮ ਸਮੇਂ ਜਮਦੂਤਾਂ ਪਾਸੋਂ ਛੁਡਾ ਲੈਂਦਾ ਹੈ ॥ ੪॥ ੧੩॥ ੨੦॥

(ਛਕੇ ਸਮਾਪਤ)

☆☆☆

{ਪੰਨਾ ੯੬੬}

# ਰਾਮਕਲੀ ਦੀ ਤੀਸਰੀ ਵਾਰ

# ਸੱਤੇ ਬਲਵੰਡ ਦੀ

ਉਥਾਨਕਾ- ਸੱਤਾ ਤੇ ਬਲਵੰਡ ਦੋਵੇਂ ਸਕੇ ਭਰਾ ਪੂਰਬ ਦੇਸ਼ ਦੇ ਰਹਿਣ ਵਾਲੇ, ਜਾਤ ਦੇ ਮਿਰਾਸੀ ਸਨ। ਬਲਵੰਡ ਵੱਡਾ ਸੀ ਅਤੇ ਸੱਤਾ ਉਸਦਾ ਛੋਟਾ ਭਰਾ ਸੀ। ਭਾਵੇਂ ਰਾਗ ਵਿੱਦਿਆ ਦੇ ਬੜੇ ਧਨੀ ਸਨ, ਪਰ ਤਕਦੀਰ ਅੱਗੇ ਤਦਬੀਰ ਕੁਝ ਨਹੀਂ ਕਰ ਸਕਦੀ। ਗ਼ਰੀਬੀ ਨੇ ਬੜੇ ਦਬਾਏ ਹੋਏ ਸਨ। ਆਪਣੇ ਰੁਜ਼ਗਾਰ ਵਾਸਤੇ ਦੇਸ ਦੇਸਾਂਤਰਾਂ ਵਿਚ ਵੀ ਫਿਰੇ ਪਰ ਗ਼ਰੀਬੀ ਵਾਲੀ ਪ੍ਰਾਰਬਧ ਹੋਣ ਕਰ ਕੇ ਕੋਈ ਸਹਾਰਾ ਨਾ ਮਿਲਿਆ ਜਿਸ ਵੇਲੇ ਇਨ੍ਹਾਂ ਦੋਹਾਂ ਨੇ ਤਕਦੀਰਾਂ ਦੇ ਬਦਲਣ ਵਾਲੇ ਸਤਿਗੁਰਾਂ ਦੀ ਸਿਫਤ ਸੁਣੀ ਤਾਂ ਸੱਤਾ ਉਸੀ ਵੇਲੇ ਸ੍ਰੀ ਅੰਮ੍ਰਿਤਸਰ ਪੁੱਜ ਕੇ ਪੰਚਮ ਪਾਤਿਸ਼ਾਹ ਜੀ ਦੇ ਪਾਸ ਆ ਕੇ ਬੜੀ ਨਿੰਮ੍ਰਤਾ ਸਹਿਤ ਬੇਨਤੀਆਂ ਕਰਨ ਲੱਗ ਪਿਆ ਹੇ ਗ਼ਰੀਬ ਨਿਵਾਜ ! ਆਪ ਜੀ ਤੋਂ ਬਿਨਾਂ ਅਸਾਨੂੰ ਹੋਰ ਕੋਈ ਆਸਰਾ ਨਹੀਂ ਆਪ ਅਸਾਡੀ ਰੱਖਿਆ ਕਰੋ।

ਹਜ਼ੂਰ ਨੇ ਬੜਾ ਸਤਿਕਾਰ ਕੀਤਾ ਤੇ ਪੁੱਛਿਆ ਕੀ ਕੰਮ ਕਰਦੇ ਹੋ?

ਇਸਨੇ ਕਿਹਾ- ਮਹਾਰਾਜ ! ਅਸੀਂ ਰਬਾਬੀ ਹੁੰਦੇ ਹਾਂ, ਕਈ ਪੁਸ਼ਤਾਂ ਤੋਂ ਰਾਗ ਕਰਨ ਦਾ ਹੀ ਖ਼ਾਨਦਾਨੀ ਪੇਸ਼ਾ ਹੈ।

ਸਤਿਗੁਰੂ ਜੀ ਬੋਲੇ ਚੰਗਾ, ਅਸਾਡੇ ਪਾਸ ਠਹਿਰਕੇ ਸੰਗਤਾਂ ਨੂੰ ਗੁਰਬਾਣੀ ਦਾ ਕੀਰਤਨ ਸੁਣਾਇਆ ਕਰੋ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਬਾਰ 'ਚੋਂ ਤੁਹਾਡੀ ਮਨੋਂ ਕਾਮਨਾ ਪੂਰੀ ਹੋਵੇਗੀ।

ਹਜ਼ੂਰ ਦਾ ਬਚਨ ਸੁਣਕੇ ਸੱਤਾ ਸਤਿਗੁਰਾਂ ਦੇ ਪਾਸ ਹੀ ਠਹਿਰ ਗਿਆ। ਹਜ਼ੂਰ ਨੇ ਭਾਈ ਸਾਲ੍ਹੋ ਦੀ ਧਰਮਸਾਲਾ ਦੇ ਪਾਸ ਰਹਿਣ ਵਾਸਤੇ ਜਗ੍ਹਾ ਦੇ ਦਿੱਤੀ।

ਉੱਧਰ ਸੱਤੇ ਦਾ ਵੱਡਾ ਭਰਾ ਬਲਵੰਡ ਕਈ ਸ਼ਹਿਰਾਂ ਵਿਚ ਫਿਰਿਆ, ਪਰ ਕਿਤੇ ਵੀ ਉਸ ਦਾ ਕੰਮ ਨਾ ਚਲਿਆ। ਤਾਂ ਇਹ ਵੀ ਆਪਣੇ ਭਰਾ ਦੇ ਪਾਸ ਸ੍ਰੀ ਅੰਮ੍ਰਿਤਸਰ ਪੁੱਜਕੇ ਪੰਚਮ ਪਾਤਿਸ਼ਾਹ ਜੀ ਦੀ ਹਜ਼ੂਰੀ ਵਿਚ ਬੜੀ ਨਿੰਮ੍ਰਤਾ ਨਾਲ ਉਸਤਤੀ ਕਰਦਾ ਹੋਇਆ। ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ।

*ਕਬਿੱਤ॥*

*ਆਯੋ ਨਿਜ ਦ੍ਵਾਰੇ ਦਯਾ ਕਲਪਤਰ ਧਾਰੇ ਭਾਰੇ, ਬਿਰਦ ਬਿਲੰਦ ਦੀਨ ਦਰਦ ਬਿਦਾਰੇ ਹੋ।*

*ਦ੍ਰੋਪਤੀ ਉਧਾਰੀ ਗਜ ਗ੍ਰਾਹ ਤੇ ਛੁਟਾਰੀ, ਭੀਰ ਰਾਖਸ਼ਨਿ ਮਾਰੀ ਵੈਰੀ ਦੇਵਨਿ ਨਿਹਾਰੇ ਹੋ।*
*ਪ੍ਰਹਿਲਾਦ ਮੋਚਨ ਬਿਲੋਚਨ ਸੁ ਪੁੰਡਰੀਕ, ਪੋਚ ਬਲਮੀਕ ਜਸ ਸੋਚ ਕੀਯੋ ਚਾਰੋ ਹੋ।*
*ਗਨਕਾ ਗਿਨੀ ਹੈ ਕੌਨ ਤੀਰਥ ਪਰਸ ਆਈ, ਐਸੇ ਏ ਉਧਾਰੇ ਤੈਸੇ ਮੋਹਿ ਕੋ ਉਧਾਰੋ ਹੋ॥ ੧੯॥*

(ਗੁਰਪ੍ਰਤਾਪ ਸੂਰਜ ਰਾਸਿ ੩ ਅੰਸੂ ੪੩)

ਇਸ ਪ੍ਰਕਾਰ ਦੀ ਬੇਨਤੀ ਸੁਣ ਕੇ ਪੰਚਮ ਪਾਤਿਸ਼ਾਹ ਜੀ ਨੇ ਪ੍ਰਸੰਨ ਹੋ ਕੇ ਕਿਹਾ, ਤੂੰ ਵੀ ਆਪਣੇ ਭਰਾ ਦੇ ਪਾਸ ਰਹਿਕੇ ਸੰਗਤਾਂ ਨੂੰ ਕੀਰਤਨ ਦੁਆਰੇ ਪਰਸੰਨ ਕਰ, ਤੈਨੂੰ ਵੀ ਕਿਸੇ ਗੱਲ ਦਾ ਘਾਟਾ ਨਹੀਂ ਰਹੇਗਾ। ਕਿਉਂਕਿ ਤੁਹਾਡੀ ਸ਼ੁਰੂ ਤੋਂ ਹੀ ਗੁਰੂ ਘਰ ਨਾਲ ਸਾਂਝ ਚਲੀ ਆਈ ਹੈ।

ਪਹਿਲੇ ਪਾਤਿਸ਼ਾਹ ਜੀ ਦੇ ਪਾਸ ਭਾਈ ਮਰਦਾਨਾ ਕੀਰਤਨ ਕਰਦਾ ਹੁੰਦਾ ਸੀ।

ਦੂਜੀ ਪਾਤਿਸ਼ਾਹੀ ਜੀ ਨੂੰ ਭਾਈ "ਦਾਨਾ" ਰਾਗ ਦੁਆਰੇ ਕੀਰਤਨ ਸੁਣਾਇਆ ਕਰਦਾ ਸੀ। ਤੀਸਰੇ ਤੇ ਚੌਥੇ ਪਾਤਿਸ਼ਾਹ ਜੀ ਪਾਸ ਭਾਈ 'ਦਾਲਾ' ਰਬਾਬੀ ਕੀਰਤਨ ਕਰਦਾ ਹੁੰਦਾ ਸੀ। ਹੁਣ ਤੁਸੀਂ ਅਸਾਡੇ ਪਾਸ ਆ ਗਏ ਹੋ ਕਿਸੇ ਪਰਕਾਰ ਦੀ ਚਿੰਤਾ ਨਾ ਕਰੋ ਪ੍ਰਸੰਨ ਹੋਕੇ ਗੁਰਬਾਣੀ ਦਾ ਰਸਭਿੰਨਾ ਕੀਰਤਨ ਕੀਤਾ ਕਰੋ।

ਹਜ਼ੂਰ ਤੋਂ ਇਹ ਬਚਨ ਸੁਣਕੇ ਦੋਵੇਂ ਭਰਾ ਬੜੇ ਪ੍ਰਸੰਨ ਹੋਏ। ਜਦੋਂ ਇਕੱਠਿਆਂ ਨੇ ਮਿਲਕੇ ਸੰਗਤ ਨੂੰ ਕੀਰਤਨ ਸੁਣਾਉਣਾ, ਤਾਂ ਸੰਗਤ ਵੱਲੋਂ ਮਾਇਆ ਤੇ ਹੋਰ ਪਦਾਰਥਾਂ ਦੀ ਮੀਂਹ ਵਾਂਗ ਵਰਖਾ ਹੋਣ ਲੱਗ ਪਈ। ਅਤੇ ਜਿਉਂ ਜਿਉਂ ਸੰਗਤ ਪ੍ਰਸੰਸਾ ਕਰਦੀ ਤਿਉਂ ਤਿਉਂ ਇਨ੍ਹਾਂ ਦੇ ਅੰਦਰ ਮਾਣ ਆਉਣਾ ਸ਼ੁਰੂ ਹੋ ਗਿਆ।

*ਯਥਾ:- ਅਸ ਕੋ ਜਨਮਯੋ ਭਵ ਮਾਹੀ। ਪ੍ਰਭਤਾ ਪਾਇ ਜਾਸ ਮਦ ਨਾਹੀ।*

(ਤੁਲਸੀ ਰਮਾਇਣ)

ਹਜ਼ੂਰ ਨੇ ਪ੍ਰਸੰਨ ਹੋਕੇ ਬਲਵੰਡ ਨੂੰ 'ਰਾਇ' ਦਾ ਖ਼ਿਤਾਬ ਬਖ਼ਸ਼ ਦਿੱਤਾ। ਸਮਾਂ ਬੀਤਦਾ ਗਿਆ। ਇੱਕ ਇਨ੍ਹਾਂ ਦੀ ਪੁੱਤਰੀ ਦੇ ਸਮਾਨ ਛੋਟੀ ਭੈਣ ਸੀ, ਉਸ ਦੇ ਨਿਕਾਹ ਅਰਥਾਤ ਵਿਆਹ ਵਾਸਤੇ ਇਨ੍ਹਾਂ ਨੇ ਵਿਚਾਰ ਕੀਤੀ ਕਿ ਅਸੀਂ ਪੰਚਮ ਪਾਤਿਸ਼ਾਹ ਜੀ ਦੇ ਕੀਰਤਨੀਏ ਹਾਂ, ਜਿਨ੍ਹਾਂ ਦੇ ਚਰਨਾਂ ਤੇ ਲੱਖਾਂ ਹੀ ਪ੍ਰੇਮੀ ਨਿਉਂਦੇ ਹਨ, ਜੇ ਅਸੀਂ ਆਪਣੀ ਭੈਣ ਦਾ ਵਿਆਹ ਚੰਗੀ ਤਰ੍ਹਾਂ ਸਜ ਧਜ ਨਾਲ ਨਾ ਕੀਤਾ; ਤਾਂ ਫੇਰ ਸੰਗਤਾਂ ਵਿਚ ਅਸਾਡੀ ਇੱਜ਼ਤ ਕਿਵੇਂ ਰਵ੍ਹੇਗੀ, ਪਰ ਇਤਨਾ ਧਨ ਸਾਡੇ ਪਾਸ ਵੀ ਨਹੀਂ ਹੈ ਜੋ ਭੈਣ ਦਾ ਨਿਕਾਹ ਬੜੇ ਠਾਠ ਬਾਠ ਨਾਲ ਕਰੀਏ। ਅਖ਼ੀਰ ਨੂੰ ਸੋਚਦਿਆਂ ਸੋਚਦਿਆਂ ਇਹ ਵਿਚਾਰ ਫੁਰੀ ਕਿ ਪੰਜਵੇਂ ਪਾਤਿਸ਼ਾਹ ਜੀ ਪਾਸੋਂ ਧਨ ਮੰਗ ਲਈਏ, ਓਥੇ ਕੀ ਘਾਟਾ ਹੈ, ਉਹ ਜ਼ਰੂਰ ਦੇ ਭੀ ਦੇਣਗੇ।

*ਯਥਾ:- ਰਾਗ ਰਾਗਨੀ ਕਰਿ ਅਨੁਰਾਗੇ। ਗਾਵਹਿਂ ਸੁੰਦਰ ਸਭਿ ਸ਼ੁਭ ਲਾਗੇ।*
*ਸਿੱਖ ਸਰਾਹਨ ਕਰਹਿਂ ਸੁਨੰਤੇ। ਤਜੋਂ ਤਜੋਸੋ ਅਹੰਕਾਰ ਕਰੰਤੇ॥ ੨੧॥*
*ਇਸ ਬਿਧਿ ਕੇਤਿਕ ਕਾਲ ਬਿਤਾਯੋ। ਦਿਨ ਪ੍ਰਤਿ ਉਰ ਹੰਕਾਰ ਬਧਾਯੋ।*

*ਕ੍ਰਿਪਾ ਸਿੰਧੁ ਨੇ ਤਿਨ ਗਤਿ ਜਾਨੀ। ਹੋਛੈ ਡੂਮ ਜਾਤਿ, ਭਏ ਮਾਨੀ॥ ੨੨॥*
*ਆਦਿ ਅੰਤ ਕੀ ਦਸ਼ਾ ਬਿਸਾਰੀ। ਹਮ ਬਿੱਦਜਾ ਬਡ, ਭੇ ਹੰਕਾਰੀ।*
*ਗੁਰੂ ਗਰੀਬ ਨਿਵਾਜ ਨ ਜਾਨਾ। ਗਾਇ ਨੀਕ ਹਮ ਭਏ ਮਹਾਨਾ॥ ੨੩॥*
*ਹੰਕਾਰਤਿ ਕੁਛ ਸਮੈ ਬਿਤਾਵਾ। ਭਗਨੀ ਕੋ ਸੁ ਬਜਾਹ ਤਬਿ ਆਵਾ।*
*ਯੁਗ ਭ੍ਰਾਤਾ ਸਤਿਗੁਰ ਢਿਗ ਗਏ। ਮੁਖ ਤੇ ਕਰਤਿ ਸੁਜਸੁ ਕੋ ਭਏ॥ ੨੪॥*

ਦੋਵਾਂ ਨੇ ਹਜ਼ੂਰ ਦੇ ਪਾਸ ਪੁਜਕੇ ਹੱਥ ਜੋੜਕੇ ਬੇਨਤੀ ਕੀਤੀ- ਮਹਾਰਾਜ ਜੀ ! ਸਾਡਾ ਕਾਰਜ ਕਰੋ ਭੈਣ ਦੇ ਵਿਆਹ ਵਾਸਤੇ ਅਸਾਡੇ ਪਾਸ ਖ਼ਰਚ ਨਹੀਂ ਹੈ। ਇਸ ਦੀ ਆਪ ਨੂੰ ਲਾਜ ਹੈ, ਕਿਉਂਕਿ ਅਸੀਂ ਆਪਦੇ ਰਬਾਬੀ ਹਾਂ।

ਹਜ਼ੂਰ ਨੇ ਕਿਹਾ ਕੀ ਚਾਹੁੰਦੇ ਹੋ ? ਜਿਤਨਾ ਆਖਦੇ ਹੋ ਤੁਹਾਨੂੰ ਗੁਰੂ ਘਰ ਵਿਚੋਂ ਦਿਵਾ ਦੇਂਦੇ ਹਾਂ। ਇਨ੍ਹਾਂ ਨੇ ਮਨ ਵਿਚ ਵਿਚਾਰ ਕੀਤੀ ਜੇ ਅਸੀਂ ਮੂੰਹੋਂ ਮੰਗਕੇ ਲਿਆ ਤਾਂ ਸ਼ਾਇਦ ਇਤਨਾ ਧਨ ਸਤਿਗੁਰੂ ਮਹਾਰਾਜ ਦੇਣ ਯਾਂ ਨਾ ਦੇਣ। ਕਿਉਂ ਨਾ ਹੋਵੇ ਵੈਸਾਖੀ ਵਾਲੇ ਦਿਨ ਦੀ ਸਾਰੀ ਭੇਟਾ ਮੰਗ ਲਈਏ।

ਇਨ੍ਹਾਂ ਨੇ ਹੱਥ ਜੋੜਕੇ ਬੇਨਤੀ ਕੀਤੀ ਮਹਾਰਾਜ ! ਵੈਸਾਖੀ ਦਾ ਪੁਰਬ ਪਰਸੋਂ ਆ ਰਿਹਾ ਹੈ। ਉਸ ਦਿਨ ਦੀ ਸਾਰੀ ਭੇਟਾ ਅਸਾਨੂੰ ਬਖ਼ਸ਼ ਦਿਓ ਅਸਾਡਾ ਕਾਰਜ ਹੋ ਜਾਵੇਗਾ।

ਅੰਤਰਜਾਮੀ ਸਤਿਗੁਰਾਂ ਨੇ ਇਨ੍ਹਾਂ ਦੇ ਦਿਲ ਦੀ ਖੁਟਿਆਈ ਜਾਣਕੇ ਕਿਹਾ- ਕਿ ਤੁਸੀਂ ਇਉਂ ਅਸਾਡੇ ਨਾਲ ਠੇਕਾ ਨਾ ਕਰੋ। ਕਦੇ ਤਾਂ ਸੰਗਤ ਬਹੁਤੀ ਆ ਜਾਂਦੀ ਹੈ ਤਾਂ ਭੇਟਾ ਵਧ ਜਾਂਦੀ ਹੈ, ਕਦੇ ਸੰਗਤ ਦੇ ਘਟ ਆਉਣ ਕਰ ਕੇ ਭੇਟਾ ਥੋੜੀ ਆਉਂਦੀ ਹੈ। ਤੁਹਾਨੂੰ ਜਿਤਨੀ ਲੋੜ ਹੈ ਮੂੰਹੋਂ ਮੰਗਕੇ ਲੈ ਲਵੋ। ਪਰ ਇਹ ਆਪਣੇ ਹਠ ਤੇ ਅੜੇ ਰਹੇ ਕਿ ਮਹਾਰਾਜ ! ਅਸਾਨੂੰ ਵੈਸਾਖੀ ਵਾਲੇ ਦਿਨ ਦੀ ਭੇਟ ਹੀ ਦਿਓ।

ਗਰਬ ਪ੍ਰਹਾਰੀ ਸਤਿਗੁਰਾਂ ਨੇ ਪਰਵਾਨ ਕਰ ਲਈ। ਪਰ ਵੈਸਾਖੀ ਵਾਲੇ ਦਿਨ ਕੇਵਲ ੧੦੦) ਸੌ ਰੁਪਿਆ ਹੀ ਭੇਟਾ ਦਾ ਆਇਆ। ਸ਼ਾਮ ਨੂੰ ਸਾਰਾ ਇੱਕਠਾ ਕਰ ਕੇ ਸਤਿਗੁਰਾਂ ਨੇ ਦੋਹਾਂ ਭਰਾਵਾਂ ਨੂੰ ਪਾਸ ਬੁਲਾਕੇ ਕਿਹਾ ਇਹ ਧਨ ਲੈ ਜਾਓ, ਪਰ (ਸੌ ਰੁਪਿਆ ਸੁਣਕੇ) ਇਨ੍ਹਾਂ ਨੇ ਲੈਣ ਤੋਂ ਇਨਕਾਰ ਕਰ ਦਿੱਤਾ ਕਿ ਆਪ ਅਸਾਡੇ ਨਾਲ ਮਖੌਲ ਕਰਦੇ ਹੋ, ਹਜ਼ਾਰ ਰੁਪੈ ਨਾਲ ਵਿਆਹ ਮਸਾਂ ਹੋਣਾ ਹੈ ਤੇ ਆਪ ਸੌ ਦੇਂਦੇ ਹੋ।

ਗੁਰੂ ਸਾਹਿਬ ਜੀ ਬੋਲੇ, ਤੁਸਾਂ ਆਪ ਹੀ ਵੈਸਾਖੀ ਦੀ ਭੇਟਾ ਮੰਗੀ ਹੈ। ਅਸੀਂ ਤਾਂ ਕਿਹਾ ਸੀ, ਇਸ ਤਰ੍ਹਾਂ ਨਾ ਕਰੋ ਪਰ ਤੁਹਾਡੀ ਪ੍ਰਾਰਬਧ ਹੀ ਐਸੀ ਹੈ।

ਇਹ ਸੁਣਕੇ ਕਹਿਣ ਲਗੇ, ਤੁਸਾਂ ਨੇ ਸੰਗਤ ਨੂੰ ਮਾਇਆ ਚੜ੍ਹਾਉਣ ਤੋਂ ਰੋਕ ਦਿੱਤਾ ਹੈ, ਕਿ ਅੱਜ ਭੇਟਾ ਮਿਰਾਸੀਆਂ ਨੂੰ ਦੇਣੀ ਹੈ ਇਸ ਤੇ ਥੋੜੀ ਅਰਪੋ।

ਮਹਾਰਾਜ ਕਹਿਣ ਲਗੇ ਬਹੁਤੇ ਸੰਕਲਪਾਂ ਵਿਕਲਪਾਂ ਵਿਚ ਮਨ ਨੂੰ ਨਾ ਪਾਵੋ। ਇਹ

ਸੋ ਰੁਪਿਆ ਹੀ ਲੈ ਜਾਓ। ਹੋਰ ਜਿਤਨਾ ਕਹੋਗੇ ਦੇ ਦੇਵਾਂਗੇ। ਤੁਸਾਂ ਸਦਾ ਹੀ ਗੁਰੂ ਘਰ 'ਚੋਂ ਲੈਣਾ ਹੀ ਲੈਣਾ ਹੈ।

ਜਦ ਗੁਰੂ ਸਾਹਿਬ ਜੀ ਨੇ ਪਿਆਰ ਨਾਲ ਕਿਹਾ ਤਾਂ ਸੌ ਰੁਪਿਆ ਫੜ ਤਾਂ ਲਿਆ ਪਰ ਨਰਾਜ਼ ਹੋਕੇ ਗੁਰੂ ਸਾਹਿਬ ਜੀ ਦੀ ਨਿੰਦਿਆ ਕਰਦੇ ਹੋਏ ਘਰ ਚਲੇ ਗਏ। *ਯਥਾ*–

*ਸਭਿ ਦਿਨ ਕੀ ਪੂਜਾ ਗਿਨਿ ਜਬੈ। ਭਯੋ ਰਜਤਪਨ ਇਕ ਸੌ ਤਬੈ।*
*ਦੁਹੂੰ ਭ੍ਰਾਤ ਕੋ ਸਗਰੋ ਦੀਨਿ। ਗਰਬੇ ਮੂਢ, ਨਹੀਂ ਤਬਿ ਲੀਨਿ॥ ੨੯॥*
*ਦਿਏ ਬਗਾਇ ਗੁਰੂ ਕੇ ਆਗੇ। ਹਮ ਸੌਂ ਕਰਨਿ ਮਸ਼ਕਰੀ ਲਾਗੇ।*
*ਕਜਾ ਹਮ ਲੈਕੇ ਬਜਾਹ ਰਚਾਵਹਿਂ। ਧਨ ਬਹੁ ਘਰ ਤੇ ਕਜੋਂ ਨ ਦਿਵਾਵਹਿਂ॥ ੩੦॥*
*ਸੁਨਤਿ ਸਤਿਗੁਰੂ ਧੀਰਜ ਦੀਨਿ। ਪੂਰਹਿਂ ਸ਼੍ਰੀ ਨਾਨਕ ਇਛ ਕੀਨਿ।*
*ਲੇਹੁ ਧਨ ਇਤੋ, ਨਿਬਾਹਹੁ ਕਾਰ। ਕਰਤਿ ਕੀਰਤਨ ਲਹਹੁ ਉਦਾਰ॥ ੩੧॥*
*ਸਤਿਗੁਰ ਘਰ ਤੇ ਨਿਤ ਤੁਮ ਲੇਨਾ। ਏਕ ਬਾਰ ਨਹਿਂ ਕੀਨਸਿ ਦੇਨਾ।*
*ਸਦਾ ਤੁਮਾਰੀ ਸਾਂਝ ਹਮਾਰੇ। ਨਹਿਂ ਫੇਰਹੁ ਲੀਜਹੁ ਇਹੁ ਪਜਾਰੇ॥ ੩੨॥*
*ਬਹੁਤ ਨੰਮ੍ਰਤਾ ਕਰਿ ਗੁਰ ਕਹਜੋ। ਤਬਿ ਸਭਿ ਦਰਬ ਹਾਥ ਨਿਜ ਗਹਜੋ।*
*ਲੇ ਗਮਨੇ ਮਤਿ ਮੰਦ ਨਿਕੇਤ। ਬੋਲਤਿ ਭੇ ਗੁਰ ਨਿੰਦ ਸਮੇਤ॥ ੩੩॥*

ਕਿ ਅਜ ਤੋਂ ਬਾਅਦ ਅਸਾਂ ਨੇ ਗੁਰੂ ਦਰਬਾਰ ਵਿਚ ਕੀਰਤਨ ਨਹੀਂ ਕਰਨਾ, ਅਸੀਂ ਨਿਤਾ-ਪ੍ਰਤੀ ਸੰਗਤਾਂ ਨੂੰ ਕੀਰਤਨ ਸੁਣੌਂਦੇ ਸਾਂ, ਪਰ ਅਸਾਡੀ ਇੱਕ ਮੰਗ ਵੀ ਪੂਰੀ ਨਾ ਕੀਤੀ। ਸਤਿਗੁਰਾਂ ਦੇ ਪਾਸ ਕੀਰਤਨ ਕਰ ਕੇ ਅਸੀਂ ਕੀ ਲੈ ਲਿਆ। ਇਸ ਤਰ੍ਹਾਂ ਦੇ ਬਚਨ ਬੋਲਦੇ ਹੋਏ ਘਰ ਪੁਜੇ ਪਰ ਦੂਸਰੇ ਦਿਨ ਕੀਰਤਨ ਕਰਨ ਵਾਸਤੇ ਨਾ ਆਏ। ਕੀਰਤਨ ਦੇ ਰਸੀਏ ਸਤਿਗੁਰਾਂ ਨੇ ਸਿੱਖਾਂ ਨੂੰ ਕਿਹਾ ਰਬਾਬੀ ਨਹੀਂ ਆਏ ਜਾ ਕੇ ਘਰੋਂ ਬੁਲਾ ਲਿਆਓ।

*ਦਿਵਸ ਆਗਲੇ ਜਬਿ ਹੀ ਜਾਨੇ। ਸਿੱਖਯਨਿ ਸੋ ਤਬਿ ਬਾਕ ਬਖਾਨੇ॥ ੩੫॥*
*'ਨਹੀਂ ਰਬਾਬੀ ਚਲਿ ਕਰਿ ਆਏ। ਜਹੁ ਸਦਨ ਤੇ ਲਜਾਉ ਬੁਲਾਏ'।*

ਹਜ਼ੂਰ ਦਾ ਹੁਕਮ ਸੁਣਕੇ ਭਾਈ ਗੁਰਦਾਸ ਜੀ ਇਨ੍ਹਾਂ ਦੇ ਘਰ ਗਏ ਅਤੇ ਕਿਹਾ- ਗੁਰੂ ਪਿਆਰਿਓ ! ਵਡਭਾਗੀਓ ! ਚਲੋ ਤੁਹਾਨੂੰ ਸੰਗਤ ਉਡੀਕਦੀ ਹੈ, ਸਤਿਗੁਰਾਂ ਨੇ ਆਪ ਸੱਦਣ ਵਾਸਤੇ ਮੈਨੂੰ ਭੇਜਿਆ ਹੈ।

*ਉਠਹੁ ਚਲਹੁ ਬਡਭਾਗ ਤੁਮਾਰਾ। ਸਤਿਗੁਰ ਸਿਮਰਤਿ ਤੁਮਹੁ ਹਕਾਰਾ।*

ਤਾਂ ਇਹ ਦੋਵੇਂ ਹੰਕਾਰ ਵਿਚ ਬੋਲੇ- ਅਸੀਂ ਗੁਰਾਂ ਪਾਸ ਜਾਕੇ ਕੀ ਲੈ ਲਿਆ ਹੈ, ਜਦੋਂ ਅਸੀਂ ਜਾ ਕੇ ਕੀਰਤਨ ਕਰਦੇ ਹਾਂ, ਤਾਂ ਸੰਗਤ ਆ ਜੁੜਦੀ ਹੈ। ਫੇਰ ਗੁਰੂ ਸਾਹਿਬ ਜੀ ਗੱਦੀ ਲਾ ਕੇ ਬੈਠਦੇ ਤੇ ਆਪਣੀ ਪੂਜਾ ਕਰਾਉਂਦੇ ਹਨ। ਜੇ ਅਸੀਂ ਨਾ ਗਏ ਤਾਂ ਕਿਸੇ ਸਿੱਖ ਨੇ ਉਨ੍ਹਾਂ ਪਾਸ ਨਹੀਂ ਆਉਣਾ।

ਇਸ ਤਰ੍ਹਾਂ ਅਸ਼ਰਧਾ ਵਾਲੇ ਬਚਨ ਸੁਣਕੇ ਭਾਈ ਗੁਰਦਾਸ ਜੀ ਨੇ ਉਨ੍ਹਾਂ ਨੂੰ

ਸਮਝਾਇਆ ਕਿ ਤੁਹਾਨੂੰ ਇਸ ਤਰ੍ਹਾਂ ਨਹੀਂ ਕਹਿਣਾ ਚਾਹੀਦਾ। ਤੁਸੀਂ ਸਤਿਗੁਰਾਂ ਨਾਲ ਹੀ ਸੋਭਦੇ ਹੋ। ਚਲੋ ਗੁਰੂ ਕੀਆਂ ਖ਼ੁਸ਼ੀਆ ਪ੍ਰਾਪਤ ਕਰੋ। ਪਰ ਫਿਰ ਵੀ ਮੰਦਭਾਗੀ ਆਪਣੇ ਹਠ ਤੋਂ ਪਿੱਛੇ ਨਾ ਹਟੇ। ਭਾਈ ਗੁਰਦਾਸ ਜੀ ਵਾਪਸ ਮੁੜ ਆਏ। ਸਾਰੀ ਗੱਲ ਹਜ਼ੂਰ ਨੂੰ ਆ ਸੁਣਾਈ।

ਸਤਿਗੁਰੂ ਮਹਾਰਾਜ ਜੀ ਨੇ ਫਿਰ ਬਾਬਾ ਬੁੱਢਾ ਜੀ ਨੂੰ ਭੇਜਿਆ ਕਿ ਤੁਸੀਂ ਬੁਲਾ ਕੇ ਲਿਆਓ। ਤਦ ਬਾਬਾ ਬੁੱਢਾ ਜੀ ਨੇ ਕਿਹਾ - ਤੁਸਾਂ ਨੇ ਆਪਣੇ ਮਨ ਵਿਚ ਮਾਇਆ ਵਾਸਤੇ ਨਰਾਜ਼ਗੀ ਧਾਰਨ ਕੀਤੀ ਹੈ। ਚਲੋ ਜਿਤਨੀ ਕਵ੍ਹੋ ਤੁਹਾਨੂੰ ਮਾਇਆ ਦਿਵਾ ਦੇਂਦੇ ਹਾਂ। ਗੁਰੂ ਨਾਨਕ ਦਾ ਖ਼ਜ਼ਾਨਾ ਅਤੁੱਟ ਹੈ। ਪਰ ਸੰਗਤ ਨੂੰ ਕੀਰਤਨ ਜ਼ਰੂਰ ਸੁਣਾਓ।

ਰਬਾਬੀਆਂ ਨੇ ਕਿਹਾ ਜਿਸ ਖਜ਼ਾਨੇ ਨੂੰ ਅਤੁੱਟ ਕਹਿੰਦੇ ਹੋ ਅਸਾਨੂੰ ਤਾਂ ਉਸ ਖਜ਼ਾਨੇ ਦਾ ਪਤਾ ਨਹੀਂ ਕਿੱਥੇ ਰੱਖਿਆ ਹੋਇਆ ਹੈ ? ਅਸਾਂ ਤਾਂ ਇਤਨੇ ਸਾਲ ਐਵੇਂ ਬਿਤਾ ਕੇ ਇੱਕ ਸੌ ਰੁਪਿਆ ਹੀ ਪਾਇਆ ਹੈ। ਹੁਣ ਕਿਸੇ ਤਰ੍ਹਾਂ ਭੀ ਉਨ੍ਹਾਂ ਦੇ ਪਾਸ ਨਹੀਂ ਜਾਵਾਂਗੇ ਚਾਹੇ ਕਿਤਨਾ ਜਤਨ ਕਰ ਲੈਣ। ਅਸਾਡੇ ਵਿਚ ਇਹ ਸਮਰੱਥਾ (ਤਾਕਤ) ਹੈ ਕਿ ਜਿਸ ਸੋਢੀ ਪਾਸ ਵੀ ਕੀਰਤਨ ਕਰਾਂਗੇ ਉਸੇ ਨੂੰ ਗੁਰੂ ਬਣਾ ਦੇਵਾਂਗੇ।

(ਬਾਬਾ ਬੁੱਢਾ ਜੀ ਵੱਲੋਂ)

*ਯਥਾ–ਚਲਹੁ ਰਬਾਬੀ ਗੁਰੂ ਹਕਾਰਤਿ। ਢਿਗ ਚਲਿ ਨਿਜ ਦੁਖ ਕਜੋਂ ਨ ਉਚਾਰਤਿ॥ ੪੫॥*
*ਨੌ ਨਿਧ ਰਿਧਿ ਸਿਧਿ ਰਮਾ ਬਡੇਰੀ। ਸ੍ਰੀ ਗੁਰ ਕੋ ਰੁਖ ਨਿਤ ਪ੍ਰਤਿ ਹੇਰੀ।*
*ਜਿਸ ਦਿਸ਼ਿ ਸ਼ਾਰਤਿ ਆਪ ਉਸਾਰਤਿ। ਤਿਸ ਢਿਗ ਜਾਤਿ ਬਿਲਮ ਨਹਿ ਧਾਰਤਿ॥ ੪੬॥*
*ਅਸ ਪ੍ਰਭੁ ਕੋ ਤੁਮ ਤਜਾਗਤਿ ਕੈਸੇ। ਸਮਝ ਸੁ ਮਿਲਹੁ, ਪ੍ਰਤੀਖਤਿ ਬੈਸੇ॥*
*ਦੋਨਹੁ ਭ੍ਰਾਤ ਗਰਬ ਕਰਿ ਕਹਜੋ। ਤਿਨ ਢਿਗ ਹਮਹੁ ਕਛੂ ਨਹਿ ਲਹਜੋ॥ ੪੭॥*
*ਨਹੀਂ ਜਾਇ ਅਬਿ ਕੈਸੇ ਪਾਸ। ਤਿਨ ਕੋ ਤਜਿ ਹਮ ਰਹੈਂ ਅਵਾਸ।*
*ਸੁਨਿ ਕਠੋਰ ਬਾਨੀ ਤਿਨ ਕੇਰੀ। ਕਹਜੋਂ ਜਾਇ ਗੁਰ ਕੋ ਤਿਸ ਬੇਰੀ।*
*'ਪ੍ਰਭੁ ਜੀ ਨਹਿ ਮਾਨੈਂ ਕਿਮ ਮੂਢੇ। ਰਹਜੋ ਗਰਬ ਮਦ ਰਿਦੇ ਅਰੂਢੇ'॥ ੪੯॥*

ਇਸ ਪ੍ਰਕਾਰ ਦੇ ਬਚਨ ਬਾਬਾ ਬੁੱਢਾ ਜੀ ਦੇ ਮੁਖੋਂ ਸੁਣਕੇ ਖਿਮਾ ਦੀ ਔਧੀ ਸਤਿਗੁਰੂ ਜੀ ਨੇ ਆਪ ਚਲਣ ਦੀ ਵਿਚਾਰ ਕੀਤੀ ਕਿ ਉਨ੍ਹਾਂ ਦੇ ਮਨ ਵਿਚ ਵਿੱਦਿਆ ਤੇ ਧਨ ਦਾ ਮਾਨ ਹੈ। ਇਹ ਮਾਨ ਪੁਰਸ਼ ਨੂੰ ਅਸਲੀਅਤ ਤੋਂ ਭੁਲਾ ਦੇਂਦਾ ਹੈ।

*ਕਰਜੋ ਬਿਚਾਰਨ ਦਰਬ ਸੁਭਾਇ। ਜਿਸ ਢਿਗ ਆਵੈ ਸੁਧਿ ਤਿਸੁ ਜਾਇ।*
*ਗੁਰ ਪ੍ਰਮੇਸ਼ੁਰ ਬੀਸਰ ਜੈਹੈ। ਲਾਲਚ ਲਗੇ ਕਸ਼ਟ ਕੋ ਪੈਹੈ॥ ੨੯॥*
*ਕਰਹਿ ਬਾਵਰਾ ਸੁਰਤਿ ਬਿਸਾਰੈ। ਜੋਗ ਅਜੋਗ ਨ ਬਹੁਰ ਬਿਚਾਰੈ।*
*ਸਾਦਰ ਆਨਹਿ ਤਿਨ ਕੋ ਜਾਇ। ਬਹੁਰੋ ਦਰਬ ਦੇਹਿ ਸਮੁਦਾਇ।*

(ਗੁਰ ਪ੍ਰਤਾਪ ਸੂਰਜ ਰਾਸਿ ੧, ਅੰਸੂ ੫੪)

(ਕੀਰਤਨ ਦਾ ਪਿਆਰ ਤੇ ਗੁਣੀਆਂ ਦਾ ਆਦਰ ਕਰਨਾ ਹਜ਼ੂਰ ਦਾ ਸੁਤੇ ਹੀ ਸੁਭਾਵ ਸੀ।)

*ਇਮ ਬਿਚਾਰ ਕਰਿ ਭੇ ਗੁਰ ਤਜਾਰੀ। ਜਿਨ ਸੁਭਾਵ ਪਰ ਕਵਿ ਬਲਿਹਾਰੀ॥ ੫੨ ॥*

(ਗੁਰ ਪ੍ਰਤਾਪ ਸੂਰਜ, ਰਾਸਿ ੩, ਅੰਸੂ ੪੩)

ਗ਼ਰੀਬ ਨਿਵਾਜ ਸਤਿਗੁਰੂ ਜੀ ਇਨ੍ਹਾਂ ਦੇ ਘਰ ਪੁਜੇ (ਜੋ ਭਾਈ ਸਾਲ੍ਹੋ ਦੀ ਧਰਮਸਾਲਾ ਦੇ ਪਾਸ ਸੀ) ਪਰ ਉਹ ਤ੍ਰਿਲੋਕੀ ਨਾਥ ਸਤਿਗੁਰਾਂ ਨੂੰ ਘਰ ਵਿਚ ਆਇਆ ਦੇਖ ਕੇ ਵੀ ਉੱਠਕੇ ਖੜੇ ਨਾ ਹੋਏ। ਨਾ ਹੀ ਮੱਥਾ ਟੇਕਿਆ। ਚੁੱਪ ਧਾਰਨ ਕਰ ਕੇ ਬੈਠੇ ਹੀ ਰਹੇ।

*ਪੌਰ ਪ੍ਰਵੇਸ਼ੇ ਸਦਨ ਮਹਿ ਸ੍ਰੀ ਅਰਜਨ ਠਾਢੇ।*
*ਦੇਖਿ, ਨ ਆਦਰ ਉਠਿ ਕਰਜੋ ਉਰ ਗਰਬ ਜੁ ਬਾਢੇ॥ ੩॥*
*ਬੈਠਿ ਰਹੇ ਦੋਨਹੁ ਮੁਗਧ ਮੁਖ ਧਰਿ ਕਰਿ ਮੋਨਾ।*
*ਮਹਿਮਾ ਲਖਹਿ ਨ ਗੁਰੂ ਕੀ, ਚਲਿ ਆਏ ਭੌਨਾ॥*

(ਗੁਰਪ੍ਰਤਾਪ ਸੂਰਜ ਰਾਸ ੩ ਅੰਸੂ ੪੪)

ਸਤਿਗੁਰੂ ਜੀ ਕਹਿਣ ਲਗੇ ਪ੍ਰੇਮੀਓ ! ਇਹੋ ਜਿਹਾ ਕੀ ਕਾਰਨ ਹੈ ਜਿਸ ਤੇ ਤੁਸੀਂ ਇਤਨੀ ਸਖ਼ਤ ਨਰਾਜ਼ਗੀ ਧਾਰਨ ਕਰੀ ਬੈਠੇ ਹੋ ਧਨ ਤਾਂ ਆਉਣ ਜਾਣ ਵਾਲੀ ਚੀਜ਼ ਹੈ? ਇਹ ਕਿਸੇ ਪਾਸ ਸਦਾ ਨਹੀਂ ਟਿਕਦਾ ਧਨ ਵਾਸਤੇ ਕਿਉ ਨਰਾਜ਼ ਹੋਏ ਹੋ। ਚਲੋ ਤੁਹਾਨੂੰ ਜਿਤਨਾ ਕਹੋ ਉਤਨਾ ਹੀ ਧਨ ਦੇ ਦੇਂਦੇ ਹਾਂ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਖ਼ਜ਼ਾਨੇ ਵਿਚ ਕਿਸੇ ਪਰਕਾਰ ਦੀ ਕਮੀ ਨਹੀਂ ਹੈ। ਇਹ ਗੱਲ ਸੁਣਕੇ ਦੋਵੇਂ ਭਰਾ ਬੜੇ ਗੁੱਸੇ ਵਿਚ ਬੋਲੈ-

ਅਸੀਂ ਤਾਂ ਇਤਨਾ ਚਿਰ ਤੁਹਾਡੇ ਪਾਸ ਕੀਰਤਨ ਕਰ ਕੇ ਐਵੇਂ ਹੀ ਸਮਾਂ ਬਿਤੀਤ ਕੀਤਾ ਹੈ, ਅਸਾਨੂੰ ਲਾਭ ਕੋਈ ਨਾ ਹੋਇਆ। ਨਾ ਅਸਾਨੂੰ ਉਸ ਗੁਰੂ ਨਾਨਕ ਦੇ ਖ਼ਜ਼ਾਨੇ ਦਾ ਹੀ ਪਤਾ ਲਗਿਆ ਕਿ ਉਹ ਤੁਸਾਂ ਕਿੱਥੇ ਰੱਖਿਆ ਹੋਇਆ ਹੈ ? ਇੱਕ ਹਜ਼ਾਰ ਰੁਪਿਆ ਵਿਆਹ ਤੇ ਲਗਦਾ ਹੈ ਤੇ ਤੁਸਾਂ ਨੇ ਇੱਕ ਸੌ ਹੀ ਦਿੱਤਾ ਹੈ। ਜੇ ਇਤਨਾ ਚਿਰ ਕਿਸੇ ਹੋਰ ਪਾਸ ਕੀਰਤਨ ਕਰਦੇ ਤਾਂ ਉਸ ਪਾਸੋਂ ਮਨਮੰਗੀ ਮੁਰਾਦ ਪਾ ਲੈਂਦੇ। ਹੁਣ ਤੁਹਾਡੇ ਪਾਸ ਕੀਰਤਨ ਨਹੀਂ ਕਰਨਾ ਕਿਸੇ ਹੋਰ ਪਾਸ ਕੀਰਤਨ ਕਰ ਕੇ ਉਸਨੂੰ ਗੁਰੂ ਬਣਾ ਕੇ ਮਨ ਮਰਜ਼ੀ ਦਾ ਧਨ ਪਾਵਾਂਗੇ। *ਯਥਾ*–

*ਅਪਰ ਥਾਨ ਰਹਿੰ ਕਰਿ ਕਹੂੰ ਨਿਜ ਰਾਗ ਸੁਨਾਵੈਂ।*
*ਲੇਹਿ ਦਰਬ ਉਰ ਭਾਵਤੋ, ਕਹਿ ਤਾਨ ਰਿਝਾਵੈਂ।*
*ਜਿਤੈ ਬਰਖ ਤੁਮ ਢਿਗ ਰਹੇ ਬਿੱਦਜਾ ਨਿਜ ਖੋਈ।*
*ਸੁਨਿ ਰੀਝਤਿ ਜਾਨਤਿ ਗੁਨਨਿ ਪੈ ਮੌਜ ਨ ਕੋਈ॥ ੭॥*

(ਗੁਰਪ੍ਰਤਾਪ ਸੂਰਜ ਰਾਸ ੩ ਅੰਸੂ ੪੪)

ਏਸ ਪ੍ਰਕਾਰ ਢੀਠ ਪੁਣੇ ਦੇ ਬਚਨ ਸੁਣਕੇ ਸਤਿਗੁਰ ਦੇਵ ਜੀ ਸ਼ਾਂਤ ਚਿੱਤ ਰਹੇ। ਕਿਸੇ ਪਰਕਾਰ ਦਾ ਉੱਤਰ ਨਾ ਦਿੱਤਾ। ਹੰਕਾਰੀ ਦੁਸ਼ਟ ਫੇਰ ਬੋਲੇ–

ਤੁਹਾਡੀ ਗੱਦੀ ਅਸਾਡੇ ਕੀਰਤਨ ਨਾਲ ਹੀ ਹੈ। ਅਸਾਡੇ ਕੀਰਤਨ ਨਾਲ ਹੀ ਸੰਗਤ ਆ ਕੇ ਜੁੜਦੀ ਹੈ ਤਾਂ ਤੁਸੀਂ ਆਪਣੀ ਪੂਜਾ ਕਰਾਉਂਦੇ ਹੋ। ਸਾਥੋਂ ਬਗੈਰ ਇਕੱਲੇ ਕੀ ਕਰੋਗੇ? ਅਸੀਂ

ਹੀ ਗੁਰਤਾ ਗੱਦੀ ਦਾ ਮੂਲ ਕਾਰਨ ਹਾਂ।

ਦੇਖੋ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕੋਈ ਨਹੀਂ ਸੀ ਜਾਣਦਾ ਜਦੋਂ ਅਸਾਡੇ ਮਰਦਾਨੇ ਨੇ ਕੀਰਤਨ ਕਰਨਾ ਸ਼ੁਰੂ ਕੀਤਾ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਸੱਤਾਂ ਦੀਪਾਂ ਵਿਚ ਮਸ਼ਹੂਰ ਹੋ ਗਏ।

ਇਸੇ ਤਰ੍ਹਾਂ ਸਤਿਗੁਰੂ ਅੰਗਦ ਦੇਵ ਜੀ ਨੂੰ ਅਤੇ ਤੀਸਰੇ ਪਾਤਿਸ਼ਾਹ ਜੀ ਨੂੰ ਰਬਾਬੀਆਂ ਨੇ ਹੀ ਪਰਗਟ ਕੀਤਾ। ਤੁਹਾਡੇ ਪਿਤਾ ਚੌਥੇ ਪਾਤਿਸ਼ਾਹ ਪਾਸ ਵੀ ਕੀਰਤਨ ਹੁੰਦਾ ਜਾਣਕੇ ਸੰਗਤ ਆਉਂਦੀ ਸੀ। ਤੁਹਾਨੂੰ ਵੀ ਅਸਾਂ ਨੇ ਮਸ਼ਹੂਰ ਕੀਤਾ ਹੈ ਪਰ ਤੁਸੀਂ ਅਸਾਡੀ ਕੋਈ ਕਦਰ ਨਾ ਕੀਤੀ।

*ਸ੍ਰੀ ਨਾਨਕ ਪੂਰਬ ਭਏ ਜਗ ਕਿਨਹੁ ਨ ਜਾਨਜੋ।*
*ਮਰਦਾਨਾ ਜਬਿ ਰਾਖਿਓ ਸਭਿ ਮਹਿਂ ਪ੍ਰਗਟਾਨਜੋ।*
*ਸ੍ਰੀ ਅੰਗਦ ਗੁਰੁ ਅਮਰ ਜੀ ਤੁਮਰੋ ਪਿਤ ਜੋਈ।*
*ਪ੍ਰਗਟ ਰਬਾਬੀ ਕਰਤ ਭੇ ਇਮ ਲਖੈ ਨ ਕੋਈ॥ ੮॥*
*ਤੁਮ ਢਿਗ ਹਮ ਕਿਰਤਨ ਕਰੈਂ, ਗੁਰ ਮਹਿਮਾ ਗਾਵੈਂ।*
*ਸੁਨਿ ਸੁਨਿ ਸਿਖ ਬਹੁ ਦੇਸ਼ ਕੇ ਬਸਤੂ ਗਨ ਲਯਾਵੈਂ।*
*ਗੁਰੂ ਗੁਰੂ ਉਚਰਹਿ ਤੁਮੈ ਪੂਜਹਿ ਧਨ ਆਨੈਂ।*
*ਸੁਨਿ ਕਰਿ ਹਮਰੇ ਰਾਗ ਕੋ, ਸੰਗਤਿ ਸਭ ਮਾਨੈ॥ ੯॥*
*ਇਤਨੇ ਗੁਨ ਹਮਰੋ ਮਹਾਂ, ਕੁਛ ਜਾਨਜੋਂ ਨਾਂਹੀ।*
*ਨਾਹਿ ਤ ਆਧੀ ਭੇਟ ਕੋ ਦਿਹੁ ਹਮ ਘਰ ਮਾਂਹੀ।*
*ਅਬਿ ਜਾਨੀ ਪਰਿ ਹੈ ਭਲੇ, ਕਿਮ ਗੁਰੂ ਕਹਾਵੋ।*
*ਵਸਤੁ ਹਜ਼ਾਰਹੁੰ ਦਰਬ ਬਹੁ ਕੈਸੇ ਤੁਮ ਪਾਵੋ॥ ੧੦॥*
*ਹਮ ਅਬਿ ਰਹਿਕੇ ਅਪਰ ਢਿਗ ਲੇਂ ਗੁਰੂ ਬਨਾਈ।*
*ਪੂਜਾ ਹੋਵਹਿ ਤਿਸੀ ਕੀ ਮਾਨਹਿ ਸਮੁਦਾਈ।*
*ਹਮ ਅਧੀਨ ਕਰਿਬੋ ਗੁਰੂ, ਨਹਿ ਤੁਮ ਨੇ ਜਾਨਾ।*
*ਅਬਿ ਪੀਛੇ ਪਛਤਾਇ ਹੋ ਮਨਤਾ ਹੁਇ ਹਾਨਾ॥ ੧੧॥*
*ਜਹਾਂ ਰਾਗ ਹਮ ਕਰਹਿੰਗੇ ਗੁਰੁ ਤਿਸੈ ਬਨਾਵਹਿਂ॥*
*ਤੁਮਰੇ ਨਿਕਟ ਨ ਜਹਿੰਗੇ ਏਕਲ ਰਹਿ ਜਾਵਹਿਂ।*

ਉਨ੍ਹਾਂ ਦੇ ਮੁਖੋਂ ਇਸ ਤਰ੍ਹਾਂ ਅਸ਼ਰਧਾ ਭਰੇ ਬਚਨ ਸੁਣਕੇ (ਗੰਭੀਰ ਹਿਰਦੇ ਵਾਲੇ) ਸਤਿਗੁਰਾਂ ਨੇ ਆਪਣੀ ਨਿੰਦਿਆ ਦਾ ਤਾਂ ਕੋਈ ਖ਼ਿਆਲ ਨਾ ਕੀਤਾ, ਪਰ ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਆਦਿ ਚਾਰੇ ਗੁਰਾਂ ਦੀ ਨਿੰਦਿਆ ਕੀਤੀ ਤਾਂ ਧਿਰਕਾਰਾਂ ਪਾਉਂਦੇ ਹੋਏ ਹਜ਼ੂਰ ਘਰੋਂ ਬਾਹਰ ਆ ਗਏ ਅਤੇ ਆਉਂਦਿਆਂ ਹੋਇਆਂ ਕਿਹਾ ਕਿ-

ਨਾਮ ਕਿਉਂ ਕਥਨ ਕੀਤਾ ਹੈ? ਇਸਦਾ ਜੋ ਗੁਹਜ ਭਾਵ ਅਰਥ ਹੈ ਉਹ ਅਸਾਨੂੰ ਸੁਣਾਕੇ ਅਸਾਡੇ ਸੰਸੇ ਦੂਰ ਕਰੋ। ਇਹ ਗੱਲ ਸੁਣਕੇ ਭਾਈ ਗੁਰਦਾਸ ਜੀ ਨੇ ਕਿਹਾ-

*"ਵਾਹਿ ਅਰਥ ਬਿਸਮਯ ਪਦ ਗਾਵਾ। ਨੇਤਿ ਨੇਤਿ ਜਿਹ ਬੇਦ ਬਤਾਵਾ॥੩੧॥*
*ਦੁਤਿਯ ਪਦਾਰਥ 'ਗੁਰ' ਇਤਿ ਨਾਮਾ। ਸ੍ਰੁਤਿ ਸਿੰਮ੍ਰਿਤਿ ਭਾਖਯੋ ਪਰਧਾਮਾ॥੩੨॥*

(ਹੁਣ ਵਾਹਿਗੁਰੂ ਪਦ ਦਾ ਅਰਥ ਸੁਣੋ)

"ਵਾਹਿ ਪਦ ਦਾ ਅਰਥ ਅਸਚਰਜ ਕੀਤਾ ਹੈ ਜਿਸ ਨੂੰ ਬੇਦ ਨੇਤਿ=ਬਿਅੰਤ ਬਿਅੰਤ ਕਰ ਕੇ ਆਖਦੇ ਹਨ। ਦੂਜਾ ਪਦਾਰਥ ਜੋ ਗੁਰੂ ਹੈ, ਉਸਦਾ ਅਰਥ ਸੁਰਤੀ ਸਿਮ੍ਰਿਤੀਆਂ ਨੇ ਪਰਧਾਮਾ=ਪਰਮੇਸ਼ਰ ਕਥਨ ਕੀਤਾ ਹੈ ਜਿਸ ਨੂੰ ਪਾਕੇ ਰਿਖੀ ਜੋਗੀ ਨਿਹਾਲ ਹੁੰਦੇ ਹਨ।

*ਗੋ- ਇਤਿ ਅੰਧਕਾਰ ਸ਼ਿਵ ਭਾਖਾ। ਰੰ- ਚੈਤਨਜ ਵੇਦ ਮਤਿ ਸ਼ਾਖਾ॥ ੩੩॥*
*ਵਿੱਦਜਾ ਮੂਲ ਜੋਗ ਅਵਸਾਨੀ। ਜਾਹਿ ਸਮਾਵਤ ਮੁਨਿ ਵਰ ਗਜਾਨੀ।*
*ਸ਼ੂੰਨਵਾਦ ਸ਼ੂੰਨਹਿ ਜਿਹ ਗਾਵਹਿਂ। ਬ੍ਰਹਮਵਾਦ ਜਿਹ ਬ੍ਰਹਮ ਬਤਾਵਹਿਂ॥ ੩੪॥*
*ਕਾਲਮਤੀ ਜਿਹ ਕਾਲ ਪ੍ਰਮਾਨਾ। ਨਾਨਾ ਮਤ ਠਾਨਜੋ ਮਤ ਨਾਨਾ।*
*ਸਗੁਣ ਜਾਂਹਿ ਨਾਰਾਯਨ ਕਹਿਹੀਂ। ਕਰਮ ਬ੍ਰਿੰਦ ਕਰਿ ਜਾਂ ਪਦ ਲਹਿਹੀਂ॥ ੩੫॥*
*ਲੱਖ ਰੂਪ ਵਾਚਾਰਥ ਜਾਸ ਕਹਿ। ਅਵਰ ਨ ਪਾਵਨ ਰਹਤਿ ਜਾਸ ਲਹਿ।*
*ਤਤ੍ਵਮਸੀ ਵੇਦਾਰਥ ਪ੍ਰਮਾਨਤਿ। ਵਾਹਿਗੁਰੂ ਸੋ ਸ੍ਰੀ ਗੁਰ ਠਾਨਤਿ॥੩੬॥...*
*ਸੁਰਤਰੁ ਸਮਰਨ ਕੋ ਸੁਖਦਾਤਾ। ਚਿੰਤਾਮਣਿ ਚਿੰਤਤਿ ਹਰਿ ਗਜਾਤਾ।*
*ਵਾਸੁਦੇਵ ਸਤਿਜੁਗ ਮਣਿ ਨਾਮ। ਹਰਿ ਹਰਿ ਤ੍ਰੇਤਾ ਫਲਦ ਅਕਾਮ॥੩੮॥*
*ਦ੍ਵਾਪੁਰ ਗੋਬਿੰਦ ਬਿਜਯ ਪ੍ਰਚੰਡ। ਕਲਿ ਕੇਵਲ ਰਾਕਾਰ ਅਖੰਡ।*
*ਵੇਦ ਚਤੁਰ ਜੁਗ ਜਿਹ ਨਿਸਤਾਰੇ। ਵਾਹਿਗੁਰੂ ਅਵਲੰਬ ਹਮਾਰੇ॥੩੯॥*

(ਗੁਰ ਪ੍ਰਤਾਪ ਸੂਰਜ ਰਾਸਿ ੭ ਅੰਸੂ ੩)

ਹੁਣ ਇਸਦਾ ਅਰਥ ਸੁਣੋ-

ਸਤਜੁਗ ਵਿਖੇ ਮਣਿ=ਸ਼ਰੋਮਣੀ ਨਾਮ 'ਵਾਸਦੇਵ' ਕਰ ਕੇ ਸੀ।

ਤ੍ਰੇਤੇ ਜੁਗ ਵਿਖੇ 'ਹਰਿ ਹਰਿ' ਨਾਮ ਨਿਸ਼ਕਾਮ ਫਲ ਦਾਤਾ ਸੀ।

ਦ੍ਵਾਪਰ ਜੁਗ ਵਿਖੇ 'ਗੋਬਿੰਦ' ਨਾਮ ਬਿਜਯ=ਫ਼ਤੇ ਤੇ ਪ੍ਰਚੰਡ=ਤੇਜ ਦੇ ਦੇਣ ਵਾਲਾ ਸੀ।

ਕਲਜੁਗ ਵਿਖੇ ਰਾਕਾਰ ਭਾਵ ਰਾਮ ਨਾਮ ਵਿਸ਼ੇਸ਼ ਸੀ।

ਵੇਦ=ਗਿਆਨ ਨੇ ਜਿਸ ਨਾਮ ਨਾਲ ਚਾਰ ਗੁਰਾਂ ਦੇ ਜੀਵ ਤਾਰੇ ਹਨ, ਉਨ੍ਹਾਂ ਚਾਰੇ ਹੀ ਨਾਮਾਂ ਦਾ ਸੰਪੁਟ ਜੋ ਵਾਹਿਗੁਰੂ ਨਾਮ ਹੈ ਅਸਾਡਾ ਓਹ ਅਵਲੰਬ=ਆਸਰਾ ਰੂਪ ਹੈ। ਵਾਹਿਗੁਰੂ ਨਾਮ ਦੀ ਵਿਸ਼ੇਸ਼ਤਾ ਸਹਸਕ੍ਰਿਤੀ ਸਲੋਕਾਂ ਵਿਚ ਕਥਨ ਕ਼ੀਤੀ ਹੈ। ਉਹ ਸਲੋਕ ਪੜ੍ਹਨੇ ਹੋਣ ਤਾਂ ਗੁਰ ਪ੍ਰਤਾਪ ਸੂਰਜ ਰਾਸਿ ੭ ਅੰਸੂ ੩ ਵਿੱਚ ਪੜ੍ਹੋ।

ਪੁਨਾ- ਸਾਰਿਆਂ ਨਾਮਾਂ ਨਾਲੋਂ ਵਾਹਿਗੁਰੂ ਨਾਮ ਦੀ ਵਿਸ਼ੇਸ਼ਤਾ ਇਉਂ ਦੱਸੀ ਹੈ-

*ਦੋਹਰਾ॥ ਨਿਰਗੁਨ ਸਰਗੁਨ ਨਾਮੁ ਜੋ ਵਾਹਿਗੁਰੂ ਤਿਨ ਮੇਰੁ।*
*ਸਭ ਤੇ ਊਚਾ ਜਾਨੀਏ ਲੇਤਿ ਨ ਕੀਜੈ ਦੇਰਿ॥ ੬੧॥*
*ਚੌਪਈ॥ ਨਿਰਗੁਨ ਨਾਮਨ ਤੇ ਵਧਿ ਐਸੇ। ਸੋ ਕਰਿ ਅਰਥ ਬਖਾਨੌਂ ਜੈਸੇ।*
*'ਵਾਹਿ' ਨਾਮੁ ਅਚਰਜ ਕੋ ਹੋਈ। ਅਚਰਜ ਤੇ ਪਰਿ ਉਕਤਿ ਨ ਕੋਈ॥ ੬੨॥*
*'ਗੋ' ਤਮ ਨਾਮ ਅਗਜਾਨ ਅਨਿੱਤ। 'ਰੋ' ਪਰਕਾਸ਼ ਕਿਯੋ ਜਿਨ ਚਿੱਤੁ।*
*ਇਉਂ ਸ੍ਰੀ ਨਾਨਕ ਨਾਮ ਬਨਾਯੋ। ਸੁਨਿ ਸ੍ਰੁਤਿ ਸੰਤਨ ਚਿਤ ਸੁਖ ਪਾਯੋ॥ ੬੩॥*
*ਦੋਹਰਾ॥ ਪੁਨ ਸਰਗੁਨ ਕੇ ਨਾਮੁ ਤੇ, ਅਧਿਕ ਜਾਨ ਮਨ ਮਾਹਿ।*
*ਜਿਹ ਸਿਮਰਤਿ ਕਲਿ ਕਾਲ ਕੇ, ਕਲਮਲ ਅਖਿਲ ਨਸਾਹਿਂ॥ ੬੪॥*
*ਚੌਪਈ॥ ਵੱਵਾ ਵਾਸੁਦੇਵ ਤੇ ਲੀਨੋ। ਹਰੀ ਬਿਸਨੁ ਤੇ ਹਾਹਾ ਚੀਨੋ।*
*ਗੱਗਾ ਗੋਬਿੰਦ ਤੇ ਲਿਯ ਜਾਨੋ। ਰਾਰਾ ਰਾਮਚੰਦ ਮਨ ਮਾਨੋ॥ ੬੫॥*
*ਚਤੁਰ ਬਰਨ ਕੋ ਏਕ ਬਨਾਯਾ। ਫਲ ਦਾਇਕ ਇਹ ਅਧਿਕ ਸੁਹਾਯਾ।*
*ਚਤੁਰ ਨਾਮ ਸਿਮਰਨ ਕਿਯ ਏਕੂ। ਉਰਧਾਰੇ ਜਿਸ ਹੋਤ ਬਿਬੇਕੂ॥ ੬੬॥*
*ਦੋਹਰਾ॥ ਬੀਜ ਮੰਤ੍ਰ ਬਰ ਨਾਮ ਹੈ ਰਿੱਧਿਨ ਸਿੱਧਿਨਿ ਧਾਮ।*
*ਮੋਖ ਪਰਮ ਸੁਖ ਦੇਤਿ ਹੈ ਸਿਮਰਹੁ ਆਠਹੁ ਜਾਮ॥ ੬੮॥*
*ਚੌਪਈ॥ ਅੱਖਰ ਮਧੁਰ ਮਨੋਹਰ ਚਾਰ। ਚਾਰ ਬੇਦ ਕੇ ਜਾਨਹੁੰ ਸਾਰ।*
*ਚਾਰ ਬਰਨ ਕੋ ਹਰਨ ਬਿਕਾਰ। ਚਾਰ ਜੁ ਆਸ਼੍ਰਮ ਸੁਖਦ ਅਚਾਰ॥ ੬੯॥*
*ਚਾਰ ਮੁਕਤਿ ਕੇ ਇਹੁ ਦਰ ਚਾਰ। ਕਿਧੋਂ ਵਿਸ਼ਨੁ ਕੀ ਹੈਂ ਭੁਜ ਚਾਰ॥*
*ਚਾਰੁ ਪਦੇਸ਼ ਚੱਕ ਜੇ ਚਾਰ। ਚਾਰ ਅਵਸਥਾ ਮਹਿਂ ਸੁਖਕਾਰ॥ ੭੦॥*
*ਦੋਹਰਾ॥ ਨ੍ਰਿਪ ਬਿਬੇਕ ਕੀ ਸੈਨ ਮਹਿਂ, ਸੈਨਾਪਤਿ ਏ ਚਾਰ॥*
*ਮੋਹ ਕਟਕ ਕੋ ਜੀਤਿ ਕੈ, ਛਿਨ ਮਹਿਂ ਲੇਵਤਿ ਮਾਰ॥ ੭੧॥*
*ਚੌਪਈ॥ ਪ੍ਰੇਮ ਭਗਤਿ ਕੇ ਭੂਖਨ ਚਾਰੁ। ਲਖਨ ਗਜਾਨ ਕੋ ਲੋਚਨ ਚਾਰ।*
*ਚਾਰ ਪਦਾਰਥ ਕੇ ਦਾਤਾਰ। ਚਾਰ ਜੁ ਯੁਗ ਤਿਨ ਮਹਿਂ ਗਤਿ ਕਾਰਿ॥ ੭੨॥*

(ਨਾਨਕ ਪ੍ਰਕਾਸ਼ ਪੂਰਬਾਰਧ ਧਿਆ. ੧)

ਸਤਿਗੁਰੂ ਅਮਰਦਾਸ ਜੀ ਨੇ ਵੀ ਗੂਜਰੀ ਰਾਗ ਵਿਚ ਵਾਹਿਗੁਰੂ ਨਾਮ ਦੀ ਸਿਫ਼ਤ ਕਥਨ ਕੀਤੀ ਹੈ-

*ਮ: ੩॥ ਵਾਹੁ ਵਾਹੁ ਕਰਤੀ ਰਸਨਾ ਸਬਦਿ ਸੁਹਾਈ॥*
*ਪੂਰੈ ਸਬਦਿ ਪ੍ਰਭੁ ਮਿਲਿਆ ਆਈ॥*
*ਵਡਭਾਗੀਆ ਵਾਹੁ ਵਾਹੁ ਮੁਹਹੁ ਕਢਾਈ॥*
*ਵਾਹੁ ਵਾਹੁ ਕਰਹਿ ਸੇਈ ਜਨ ਸੋਹਣੇ ਤਿਨ੍ ਕਉ ਪਰਜਾ ਪੂਜਣ ਆਈ॥*
*ਵਾਹੁ ਵਾਹੁ ਕਰਮਿ ਪਰਾਪਤਿ ਹੋਵੈ ਨਾਨਕ ਦਰਿ ਸਚੈ ਸੋਭਾ ਪਾਈ॥੨॥*

ਤਥਾ- ਸਲੋਕੁ ਮ: ੩ ॥ ਵਾਹੁ ਵਾਹੁ ਕਰਤਿਆ ਰੈਣਿ ਸੁਖਿ ਵਿਹਾਇ ॥
ਵਾਹੁ ਵਾਹੁ ਕਰਤਿਆ ਸਦਾ ਅਨੰਦ ਹੋਵੈ ਮੇਰੀ ਮਾਇ ॥
ਵਾਹੁ ਵਾਹੁ ਕਰਤਿਆ ਹਰਿ ਸਿਉ ਲਿਵ ਲਾਇ ॥
ਵਾਹੁ ਵਾਹੁ ਕਰਮੀ ਬੋਲੈ ਬੋਲਾਇ ॥ ਵਾਹੁ ਵਾਹੁ ਕਰਤਿਆ ਸੋਭਾ ਪਾਇ ॥
ਨਾਨਕ ਵਾਹੁ ਵਾਹੁ ਸਤਿ ਰਜਾਇ ॥ ੧ ॥ (ਪੰਨਾ ੫੧੪)

ਮ: ੩ ॥ ਵਾਹੁ ਵਾਹੁ ਗੁਰਮੁਖ ਸਦਾ ਕਰਹਿ, ਮਨਮੁਖ ਮਰਹਿ ਬਿਖੁ ਖਾਇ ॥
ਓਨਾ ਵਾਹੁ ਵਾਹੁ ਨ ਭਾਵਈ, ਦੁਖੇ ਦੁਖਿ ਵਿਹਾਇ ॥
ਗੁਰਮੁਖਿ ਅੰਮ੍ਰਿਤੁ ਪੀਵਣਾ, ਵਾਹੁ ਵਾਹੁ ਕਰਹਿ ਲਿਵ ਲਾਇ ॥
ਨਾਨਕ ਵਾਹੁ ਵਾਹੁ ਕਰਹਿ ਸੇ ਜਨ ਨਿਰਮਲੇ ਤ੍ਰਿਭਵਣ ਸੋਝੀ ਪਾਇ ॥ ੨ ॥

ਤਥਾ-ਸਲੋਕੁ ਮ: ੩ ॥ ਵਾਹੁ ਵਾਹੁ ਸੇ ਜਨ ਸਦਾ ਕਰਹਿ ਜਿਨ ਕਉ ਆਪੇ ਦੇਇ ਬੁਝਾਇ ॥
ਵਾਹੁ ਵਾਹੁ ਕਰਤਿਆ ਮਨੁ ਨਿਰਮਲੁ ਹੋਵੈ ਹਉਮੈ ਵਿਚਹੁ ਜਾਇ ॥
ਵਾਹੁ ਵਾਹੁ ਗੁਰਸਿਖੁ ਜੋ ਨਿਤ ਕਰੇ, ਸੋ ਮਨ ਚਿੰਦਿਆ ਫਲੁ ਪਾਇ ॥
ਵਾਹੁ ਵਾਹੁ ਕਰਹਿ ਸੇ ਜਨ ਸੋਹਣੇ ਹਰਿ ਤਿਨ੍ ਕੈ ਸੰਗਿ ਮਿਲਾਇ ॥
ਵਾਹੁ ਵਾਹੁ ਹਿਰਦੈ ਉਚਰਾ ਮੁਖਹੁ ਭੀ ਵਾਹੁ ਵਾਹੁ ਕਰੇਉ ॥
ਨਾਨਕ ਵਾਹੁ ਵਾਹੁ ਜੋ ਕਰਹਿ, ਹਉ ਤਨੁ ਮਨੁ ਤਿਨ੍ ਕਉ ਦੇਉ ॥ ੧ ॥

ਤਥਾ- ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ, ਗੁਰ ਪੂਰੇ ਵਾਹੁ ਵਾਹੁ ਭਾਵੈ ॥
ਨਾਨਕ ਵਾਹੁ ਵਾਹੁ ਜੋ ਮਨਿ ਚਿਤਿ ਕਰੇ, ਤਿਸੁ ਜਮਕੰਕਰੁ ਨੇੜਿ ਨ ਆਵੈ ॥ ੨ ॥

ਤਥਾ- ਸਲੋਕੁ ਮ: ੩ ॥ ਵਾਹੁ ਵਾਹੁ ਬਾਣੀ ਨਿਰੰਕਾਰ ਹੈ, ਤਿਸੁ ਜੇਵਡੁ ਅਵਰੁ ਨ ਕੋਇ ॥
ਵਾਹੁ ਵਾਹੁ ਅਗਮ ਅਥਾਹੁ ਹੈ, ਵਾਹੁ ਵਾਹੁ ਸਚਾ ਸੋਇ ॥
ਵਾਹੁ ਵਾਹੁ ਵੇਪਰਵਾਹੁ ਹੈ, ਵਾਹੁ ਵਾਹੁ ਕਰੇ ਸੁ ਹੋਇ ॥
ਵਾਹੁ ਵਾਹੁ ਅੰਮ੍ਰਿਤ ਨਾਮੁ ਹੈ, ਗੁਰਮੁਖਿ ਪਾਵੈ ਕੋਇ ॥
ਵਾਹੁ ਵਾਹੁ ਕਰਮੀ ਪਾਈਐ, ਆਪਿ ਦਇਆ ਕਰਿ ਦੇਇ ॥
ਨਾਨਕ ਵਾਹੁ ਵਾਹੁ ਗੁਰਮੁਖਿ ਪਾਈਐ ਅਨਦਿਨੁ ਨਾਮੁ ਲਏਇ ॥ ੧ ॥

(ਗੂਜਰੀ ਕੀ ਵਾਰ, ਪੰਨਾ ੫੧੫)

ਇਸ ਜਗ੍ਹਾ ਸੰਪਰਦਾਇ ਦੇ ਅਸੂਲਾਂ ਅਨੁਸਾਰ ਅਤੇ ਕਾਵਜ ਦੇ ਹਿਸਾਬ ਅਨੁਸਾਰ ਵਾਹੁ ਵਾਹੁ ਦਾ ਅਰਥ ਵਾਹਿਗੁਰੂ ਵਾਹਿਗੁਰੂ ਹੈ।

ਤਥਾ:- ਵਾਹੁ ਵਾਹੁ ਬਾਣੀ ਸਤਿ ਹੈ ਗੁਰਮੁਖਿ ਬੂਝੈ ਕੋਇ ॥
ਵਾਹੁ ਵਾਹੁ ਕਰਿ ਪ੍ਰਭੁ ਸਾਲਾਹੀਐ ਤਿਸੁ ਜੇਵਡੁ ਅਵਰੁ ਨ ਕੋਇ ॥
ਆਪੇ ਬਖਸੇ ਮੇਲਿ ਲਏ ਕਰਮਿ ਪਰਾਪਤਿ ਹੋਇ ॥ ੩ ॥

(ਮਲਾਰ ਮ: ੩, ਪੰਨਾ ੧੨੭੯)

ਸਾਰੀਆਂ ਸੰਗਤਾਂ ਅੱਗੇ ਹੱਥ ਜੋੜਕੇ ਬੇਨਤੀ ਹੈ, ਵਾਹਿਗੁਰੂ ਨਾਮ ਜਪਣ ਤੋਂ ਸੰਕੋਚ ਨਾ ਕੀਤਾ ਕਰੋ। ਖੁਲ੍ਹੇ ਦਿਲ ਨਲ ਅਤੇ ਪ੍ਰੇਮ ਦੇ ਜਜ਼ਬਾਤ ਨਾਲ ਹਰ ਵੇਲੇ ਵਾਹਿਗੁਰੂ ਨਾਮ ਦਾ ਜਾਪ ਕਰਿਆ ਕਰੋ।

ਵਾਹਿਗੁਰੂ ਨਾਮ ਜਹਾਜ਼ ਹੈ, ਚੜ੍ਹੇ ਸੋ ਉਤਰੇ ਪਾਰ॥
ਜੋ ਸਰਧਾ ਕਰ ਸੇਂਵਦੇ ਪਾਰ ਉਤਾਰਨ ਹਾਰ॥

ਚੌਥਾ ਅਰਥ-

ਚਾਰੇ ਜੁਗਾਂ ਦੇ ਚਾਰੇ ਵੇਦ ਜਾਗੇ- ੧. ਸਤਿਜੁਗ ਦਾ ਸ਼ਾਮਵੇਦ, ੨. ਤ੍ਰੇਤੇ ਜੁਗ ਦਾ ਰਿਗਵੇਦ, ੩. ਪਰੰਤੂ ਵਿਆਕਰਣ ਤੋਂ ਬਿਨਾਂ ਇਸ ਵੇਦ ਵਿੱਦਿਆ ਨੂੰ ਕੋਈ ਨਹੀਂ ਪੜ੍ਹ ਸਕਦਾ। ਅਤੇ ਜੀਵਾਂ ਦੀ ਬੁੱਧੀ ਨਿਊਣ ਹੋਣ ਕਰ ਕੇ ਇਨ੍ਹਾਂ ਸਭ ਵੇਦਾਂ ਦਾ ਸਿਧਾਂਤ ਰੂਪ ਪੰਚਾਇਣੁ=ਪੰਚਮ ਅਵਤਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪ ਆਪ ਹੋਇਆ।

*ਯਥਾ*- ਬੇਦ ਪੁਰਾਨ ਸਿਮ੍ਰਿਤਿ ਸੁਧਾਖ੍ਹਰ॥ ਕੀਨੇ ਰਾਮ ਨਾਮ ਇਕ ਆਖ੍ਹਰ॥

(ਗਉੜੀ ਸੁਖਮਨੀ ਮ: ੫, ਪੰਨਾ ੨੬੨)

## ਆਪੀਨ੍ਹੈ ਆਪੁ ਸਾਜਿਓਨੁ ਆਪੇ ਹੀ ਥੰਮ੍ਹਿ ਖਲੋਆ॥

ਆਪਣੇ ਆਪ ਹੀ ਜਗਤ ਨੂੰ ਸਾਜਿਆ ਹੈ, ਆਪ ਜੀ ਥੰਮ੍ਹੇ ਵਾਂਗੂੰ ਆਸਰਾ ਰੂਪ ਹੋ ਕੇ ਖਲੋਤਾ ਹੋਇਆ ਹੈ।

## ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ॥

ਆਪ ਹੀ ਮਸਤਕ ਰੂਪ ਪੱਟੀ ਹੈ, ਆਪ ਹੀ ਹੁਕਮ ਰੂਪ ਕਲਮ ਹੈ, ਆਪ ਹੀ ਲੇਖਾਂ ਦੇ ਲਿਖਣੇ ਵਾਲਾ ਹੋ ਰਿਹਾ ਹੈ।

ਯਥਾ-*ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ॥*
*ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥ ੨॥* (ਮਲਾਰ ਕੀ ਵਾਰ, ਪੰਨਾ ੧੨੯੧)

## ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ॥

ਹੋਰ ਸਾਰੀ ਉਮਤਿ=ਸ੍ਰਿਸ਼ਟੀ ਆਉਣ ਜਾਣ ਵਾਲੀ ਹੈ, ਇੱਕ ਉਹ ਆਪ ਹੀ ਪਰਮੇਸ਼ਰ ਨਵਾ ਨਿਰੋਆ=ਨਵੀਨ ਅਤੇ ਸਦਾ ਨਿਰੋਗ ਰਹਿੰਦਾ ਹੈ।

## ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ॥

ਐਸਾ ਜੋ ਪਰਮੇਸ਼ਰ ਹੈ, ਉਹ ਆਪ ਹੀ ਸ੍ਰੀ ਗੁਰੂ ਅਰਜਨ ਰੂਪ ਹੋ ਕੇ ਗੁਰਿਆਈ ਗੱਦੀ ਦੇ ਤਖ਼ਤ ਉੱਤੇ ਬੈਠਾ ਹੈ, ਅਤੇ ਸਤਿਗੁਰਾਂ ਦਾ ਪ੍ਰਤੱਖ, ਵਾ:- ਜਸ ਰੂਪ ਚੰਦੋਆ ਖਿਵੈ=ਪ੍ਰਕਾਸ਼ ਰਿਹਾ ਹੈ ਭਾਵ ਚਮਕ ਰਿਹਾ ਹੈ ਅਰਥਾਤ ਸਾਰਿਆਂ ਦੇਸਾਂ ਦੇਸਾਂਤਰਾਂ ਵਿਚ ਗੁਰੂ ਸਾਹਿਬ ਜੀ

ਦਾ ਤੇਜ ਪਰਤਾਪ ਫੈਲ ਰਿਹਾ ਹੈ।

## ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ ॥

ਉਦਿਆਚਲ ਤੋਂ ਲੈਕੇ ਅਸਥਾਚਲ ਤਕ ਚਾਰੇ ਚੱਕਾਂ ਵਿਚ ਹੇ ਸ੍ਰੀ ਗੁਰੂ ਅਰਜਨ ਦੇਵ ਜੀ ! ਆਪ ਜੀ ਨੇ ਹੀ ਲੋਆ=ਪਰਕਾਸ਼ ਕੀਤਾ ਹੈ।

## ਜਿਨ੍ਹੀ ਗੁਰੂ ਨ ਸੇਵਿਓ ਮਨਮੁਖਾ ਪਇਆ ਮੋਆ ॥

ਹੇ ਗੁਰੂ ਅਰਜਨ ਦੇਵ ਜੀ ! ਜਿਨ੍ਹਾਂ ਮਨੁੱਖਾਂ ਨੇ ਆਪ ਜੀ ਨੂੰ ਸੇਵਿਆ ਨਹੀਂ ਹੈ, ਉਨ੍ਹਾਂ ਮਨਮੁਖਾਂ ਨੂੰ ਮੋਆ=ਹੈਜਾ ਰੋਗ ਪਿਆ ਹੈ।

## ਦੂਣੀ ਚਉਣੀ ਕਰਾਮਾਤਿ

ਆਪ ਜੀ ਵਿਚ ਦੂਣੀ ਚਉਣੀ=ਬਿਅੰਤ ਤੋਂ ਬਿਅੰਤ ਕਰਾਮਾਤ ਹੈ।

*ਵਾ:*- ਦੂਣੀ=ਦੋਹਾਂ ਪਾਤਿਸ਼ਾਹਾਂ ਦੀ, ਚਉਣੀ=ਚਾਰੇ ਪਾਤਿਸ਼ਾਹਾਂ ਦੀ ਕਰਾਮਾਤ ਆਪ ਜੀ ਵਿਚ ਹੈ।

*ਅਥਵਾ:*- ਦੂਣੀ=ਦ੍ਵੈਤ ਨੂੰ ਤਿਆਗ ਕੇ ਚਉਣੀ=ਚਤੁਰਥ ਭੂਮਿਕਾ ਦੀ ਕਰਾਮਾਤ ਆਪ ਵਿਖੇ ਹੈ।

*ਵਾ:*- ਦੂਣੀ=ਰਕਾਰ ਮਕਾਰ (ਰਾਰਾ ਮਮਾ ਰਾਮ) ਹਾਹਾ ਰਾਰਾ ਹਰੀ, ਗੱਗਾ ਰਾਰਾ ਗੁਰੂ। ਇਨ੍ਹਾਂ ਦੋ ਅੱਖਰਾਂ ਦੀ ਕਰਾਮਾਤ ਆਪ ਜੀ ਨੂੰ ਪ੍ਰਾਪਤ ਹੋਈ ਹੈ।

*ਗੁਰੂ-*

*ਯਥਾ- ਗੁਰੂ ਗੁਰੂ ਗੁਰੁ ਕਰਿ ਮਨ ਮੋਰ॥ ਗੁਰੂ ਬਿਨਾ ਮੈ ਨਾਹੀ ਹੋਰ॥*
*ਗੁਰ ਕੀ ਟੇਕ ਰਹਹੁ ਦਿਨੁ ਰਾਤਿ॥ ਜਾ ਕੀ ਕੋਇ ਨ ਮੇਟੈ ਦਾਤਿ॥ ੧ ॥*

(ਗੋਂਡ ਮਹਲਾ ੫, ਪੰਨਾ ੮੬੪)

*ਰਾਮ-*

*ਤਥਾ- ਰਾਮ ਰਾਮ ਸੰਗਿ ਕਰਿ ਬਿਉਹਾਰ॥ ਰਾਮ ਰਾਮ ਰਾਮ ਪ੍ਰਾਨ ਅਧਾਰ॥*
*ਰਾਮ ਰਾਮ ਰਾਮ ਕੀਰਤਨੁ ਗਾਇ॥ ਰਮਤ ਰਾਮੁ ਸਭ ਰਹਿਓ ਸਮਾਇ॥ ੧ ॥*

(ਗੋਂਡ ਮਹਲਾ ੫, ਪੰਨਾ ੮੬੫)

*ਹਰੀ-*

*ਤਥਾ:- ਹਰਿ ਹਰਿ ਅਖਰ ਦੁਇ ਇਹ ਮਾਲਾ॥ ਜਪਤ ਜਪਤ ਭਏ ਦੀਨ ਦਇਆਲਾ॥ ੧ ॥*

(ਆਸਾ ਮਹਲਾ ੫, ਪੰਨਾ ੩੮੮)

ਪੂਰਾ ਪੂਰਾ ਸ੍ਵੈ-ਸਰੂਪ ਦਾ ਗਿਆਨ ਅਤੇ ਪੂਰਾ ਪੂਰਾ ਵੈਰਾਗ ਗੁਰੂ ਅਰਜਨ ਦੇਵ

ਮਹਾਰਾਜ ਜੀ ਨੂੰ ਸੀ, ਜੋ ਰਾਜ ਭਾਗ ਦੇ ਵਿਚ ਰਹਿਕੇ ਉਦਾਸੀਨ ਰਹਿੰਦੇ ਸਨ।

*ਅਥਵਾ:-* ਗਿਆਨ ਵੈਰਾਗ ਰੂਪ ਤੇ ਜੀਵ ਈਸ਼ਵਰ ਦੀ ਏਕਤਾ ਰੂਪ ਦੂਣੀ ਕਰਾਮਾਤ ਆਪ ਜੀ ਵਿਚ ਹੈ।

ਤੇ ਚਉਣੀ=ਸਤਿਨਾਮੁ, ਵਾਹਿਗੁਰੂ, ਚਾਰ ਪਦਾਰਥ, ਚਾਰ ਮੋਖਾਂ ਤੇ ਚਾਰੇ ਸਾਧਨਾਂ ਦੀ ਕਰਾਮਾਤ ਆਪ ਜੀ ਨੂੰ ਪਰਾਪਤ ਹੋਈ ਹੈ।

## ਸਚੇ ਕਾ ਸਚਾ ਢੋਆ॥

ਕਿਉਂਕਿ ਸੱਚੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨਾਲ ਆਪ ਦਾ ਸੱਚਾ ਢੋਆ=ਮਿਲਾਪ ਹੋਇਆ ਹੈ। ਵਾ:- ਹੇ ਸੱਚੇ ਸਤਿਗੁਰੋ ! ਆਪ ਜੀ ਦਾ ਢੋਆ=ਮਿਲਾਪ ਸੱਚਾ ਹੈ।

## ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ॥੮॥੧॥

ਚਹੁ ਜੁਗੀ=ਸੰਸਾਰ ਵਿਚ ਜਿਸ ਵੇਲੇ ਚਾਰੇ ਪਾਤਿਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਰਾਮਦਾਸ ਜੀ ਤੱਕ ਜਾਗੇ=ਜੋਤੀ ਜੋਤ ਸਮਾ ਗਏ ਤਾਂ ਆਪ ਹੀ ਪਰਮੇਸ਼ਰ ਪੰਚਮ ਅਵਤਾਰ ਸ੍ਰੀ ਗੁਰੂ ਅਰਜਨ ਦੇਵ ਜੀ ਰੂਪ ਹੋਇਆ॥ ੮॥ ੧॥

ਇਸ ਵਾਰ ਦੇ ਉਚਾਰਨ ਤੇ ਡੂਮਾਂ ਦਾ ਕੋਹੜ ਦੂਰ ਹੋ ਗਿਆ, ਅਤੇ ਗੁਰੂ ਸਾਹਿਬ ਜੀ ਨੇ ਫੇਰ ਉਨ੍ਹਾਂ ਨੂੰ ਦੀਵਾਨ ਵਿਚ ਚੌਂਕੀ ਕਰਨ ਦੀ ਆਗਿਆ ਬਖ਼ਸ਼ ਦਿੱਤੀ। ਉਸ ਵੇਲੇ ਉਨ੍ਹਾਂ ਦੇ ਦਿਲ ਇਤਨੇ ਪ੍ਰਸੰਨ ਹੋਏ ਜੋ ਕੁਝ ਬਿਆਨ ਨਹੀਂ ਕੀਤਾ ਜਾਂਦਾ। ਅਤੇ ਸਭ ਸੰਗਤ ਨੂੰ ਇਸ ਵਾਰ ਦਾ ਮਹਾਤਮ ਸੁਣਾਇਆ ਕਿ ਜੋ ਭੀ ਸ਼ਰਧਾ ਨਾਲ ਇਸ ਵਾਰ ਦਾ ਪਾਠ ਕਰੇਗਾ, ਉਸ ਦਾ ਕੋਹੜ ਰੋਗ ਦੂਰ ਹੋ ਜਾਵੇਗਾ। ਇਸ ਕਰ ਕੇ ਇਸ ਵਾਰ ਦਾ ਨਾਮ ਹੀ 'ਕੁਸ਼ਟ ਭੰਜਨੀ' ਹੈ।

ਇਹ ਨਿਯਮ ਵਾਲੀ ਗੱਲ ਹੈ ਹੁਣ ਭੀ ਜੋ ਸ਼ਰਧਾ ਨਾਲ ਦੁਖ ਭੰਜਨੀ ਬੇਰੀ ਇਸ਼ਨਾਨ ਕਰ ਕੇ ਇਸ ਵਾਰ ਦਾ ੧੦੮ ਵਾਰੀ ਰੋਜ਼ਾਨਾ ਪਾਠ ਕਰੇਗਾ ਉਸਦਾ ਕੋਹੜ ਦੂਰ ਹੋ ਜਾਵੇਗਾ।

**(ਰਾਮਕਲੀ ਕੀ ਤੀਜੀ ਵਾਰ ਸੱਤੇ ਬਲਵੰਡ ਦੀ ਸਮਾਪਤੰ)**

☆☆☆

{ਪੰਨਾ ੫੫੭}

# ਵਡਹੰਸੁ ਮਹਲਾ ੧ ਘਰੁ ੨ ॥

## ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ ॥

ਉਥਾਨਕਾ:-ਬ੍ਰਹਮਾ ਦੀ ਕੁਲ ਵਿਚ ਕਸ਼ਪ ਰਿਖੀ ਜੀ ਹੋਏ, ਜਿਸ ਦੇ ਘਰ ਹਿਰਨਕਸ਼ਪ ਤੇ ਹਰਨਾਖਸ਼ ਹੋਇਆ ਤੇ ਹਰਨਾਖਸ਼ ਦੇ ਘਰ ਪ੍ਰਹਿਲਾਦ ਭਗਤ ਜੀ, ਉਹਨਾਂ ਦੇ ਅੱਗੇ ਰਾਜਾ ਬਿਰੋਚਨ ਜੀ, ਰਾਜਾ ਬਿਰੋਚਨ ਜੀ ਦੇ ਘਰ ਬਲ-ਰਾਜਾ ਨੂੰ ਵਿਸ਼ਨੂੰ ਜੀ ਨੇ ਬਾਵਨ ਰੂਪ ਹੋ ਕੇ ਛਲਿਆ ਅਤੇ ਉਸ ਦੀ ਭਗਤੀ ਦੇ ਪ੍ਰਭਾਵ ਕਰਕੇ ਪਤਾਲ ਵਿਚ ਉਸ ਦੇ ਦਰਵਾਜ਼ੇ ਅੱਗੇ ਪਹਿਰਾ ਦੇਣਾ ਸਵੀਕਾਰ ਕੀਤਾ। ਇਸ 'ਬਲ ਰਾਜਾ' ਦੇ ਘਰ 'ਬਾਨਾਸੁਰ' ਨਾਮੀ ਪੁੱਤਰ ਪੈਦਾ ਹੋਇਆ ਜਿਸ ਨੇ "ਕੈਲਾਸ਼ ਪਰਬਤ' ਤੇ ਬੈਠ ਕੇ ਬੜਾ ਭਾਰੀ ਤਪ ਕੀਤਾ ਅਤੇ ਸ਼ਿਵਜੀ ਨੂੰ ਪ੍ਰਸੰਨ ਕਰਕੇ ਉਸ ਤੋਂ ਹਜ਼ਾਰ ਬਾਹਾਂ ਦਾ ਬਲ ਵਰ ਦਾਨ ਲਿਆ। ਰਾਜਾ 'ਬਾਨਾਸੁਰ' ਨੇ ਬੜੀਆਂ ਖ਼ੁਸ਼ੀਆਂ ਕੀਤੀਆਂ। ਮ੍ਰਿਦੰਗ ਆਦਿਕ ਵਾਜੇ ਵਜਾ ਕੇ ਸ਼ਿਵਜੀ ਮਹਾਰਾਜ ਨੂੰ ਬਹੁਤ ਪ੍ਰਸੰਨ ਕੀਤਾ। ਉਪਰੰਤ ਆਪਣੇ ਸ਼ਹਿਰ ਵਿੱਚ ਅਗਨੀ ਤੇ ਪੌਣ ਦਾ ਕੋਟ ਉਸਾਰ ਕੇ ਚੌਫੇਰੇ ਜਲ ਖਾਈ ਤਿਆਰ ਕਰਕੇ ਬੜਾ ਆਨੰਦ ਪੂਰਬਕ ਨਿਰਭੈ ਹੋ ਕੇ ਰਹਿਣ ਲੱਗਾ। ਆਪਣਾ ਅਮਿਤ ਬਲ ਵੇਖਕੇ ਰਾਜਾ 'ਬਾਨਾਸੁਰ' ਦੀਆਂ ਭੁਜਾਂ ਕਿਸੇ ਨਾਲ ਯੁੱਧ ਕਰਨ ਵਾਸਤੇ ਫੁਰਕਣ ਲੱਗ ਪਈਆਂ। ਰਾਜਾ ਦਿਲ ਵਿਚ ਵਿਚਾਰੇ:-

*ਚੌਪਈ:-ਭਈ ਖੁਰਕ ਲਰਬੇ ਬਿਨ ਭਾਰੀ। ਕਾਂਕੇ ਸੰਗ ਕਰੋਂ ਯੁੱਧ ਭਾਰੀ।*
*ਨਹੀਂ ਸੂਰ ਦੇਖਤ ਮੈਂ ਐਸਾ। ਜਾਂਕੇ ਸੰਗ ਕਰੋਂ ਰਣ ਵੈਸਾ॥ ੧॥*

ਅਰਥਾਤ:-ਰਾਜਾ ਦਿਲ ਵਿਚ ਵਿਚਾਰਦਾ ਹੈ ਕਿ ਬਾਹਾਂ ਨੂੰ ਬੜੀ ਖੁਰਕ ਹੋ ਰਹੀ ਹੈ ਜੋ ਕਿਸੇ ਜੋਧੇ ਨਾਲ ਜੰਗ ਕੀਤੇ ਤੋਂ ਬਿਨਾਂ ਹਟ ਨਹੀਂ ਸਕਦੀ। ਇਸ ਕਰਕੇ ਮੇਰੇ ਬਰਾਬਰ ਦਾ ਹੋਰ ਕਿਹੜਾ ਹੈ ਜਿਸ ਨਾਲ ਮੈਂ ਜੰਗ ਕਰਕੇ ਬਾਹਾਂ ਦੀ ਖੁਰਕ ਮਿਟਾਵਾਂ। ਏਸੇ ਜੋਸ਼ ਵਿਚ ਕਈ ਪਹਾੜਾਂ ਨੂੰ ਟਕਰਾ ਟਕਰਾ ਕੇ ਚੂਰ ਕਰ ਦਿੱਤਾ ਪਰ ਬਾਹਾਂ ਦੀ ਖ਼ੁਰਕ ਫੇਰ ਵੀ ਨਾ ਗਈ। ਅੰਤ ਨੂੰ ਸ਼ਿਵਜੀ ਪਾਸ ਜਾ ਕੇ ਕਿਹਾ ਕਿ ਮੈਨੂੰ ਕੋਈ ਮਹਾਂਬਲੀ ਸੂਰਮਾ ਦੱਸ, ਜਿਸ ਨਾਲ ਮੈਂ ਯੁੱਧ ਕਰਕੇ ਦਿਲ ਦਾ ਜੋਸ਼ ਠੰਢਾ ਕਰਾਂ।

ਇਹ ਗੱਲ ਸੁਣਕੇ ਸ਼ਿਵ ਜੀ ਨੇ ਕਿਹਾ, ਘਬਰਾ ਨਹੀਂ ਤੇਰੇ ਨਾਲ ਯੁੱਧ ਕਰਨ ਵਾਲਾ ਯਾਦਵ ਕੁਲ ਵਿਚ ਸ੍ਰੀ ਕ੍ਰਿਸ਼ਨ ਭਗਵਾਨ ਵਿਸ਼ਨੂੰ ਦਾ ਅਵਤਾਰ ਹੋਵੇਗਾ। ਬਾਨਾਸੁਰ ਪ੍ਰਸੰਨ

ਹੋ ਕੇ ਕਹਿਣ ਲੱਗਾ ਉਹ ਕਦੋਂ ਅਵਤਾਰ ਲਵੇਗਾ? ਮੈਨੂੰ ਕਿਸ ਤਰ੍ਹਾਂ ਪਤਾ ਲੱਗੇਗਾ, ਕਿ ਕ੍ਰਿਸ਼ਨ ਜੀ ਨੇ ਅਵਤਾਰ ਧਾਰ ਲਿਆ ਹੈ ਅਤੇ ਮੇਰੇ ਨਾਲ ਕਿਸ ਸਮੇਂ ਯੁੱਧ ਕਰੇਗਾ?

ਇਹ ਗੱਲ ਸੁਣਕੇ ਸ਼ਿਵਜੀ ਨੇ ਰਾਜੇ ਨੂੰ ਇੱਕ ਧੁਜਾ (ਝੰਡਾ) ਦੇ ਕੇ ਕਿਹਾ ਇਸ ਨੂੰ ਆਪਣੇ ਮੰਦਰ ਉੱਪਰ ਖੜ੍ਹਾ ਕਰ ਦੇਹ। ਜਿਸ ਵੇਲੇ ਇਹ ਆਪਣੇ ਆਪ ਡਿੱਗ ਪਵੇਗਾ ਤਾਂ ਸਮਝ ਲਵੀਂ ਕਿ ਮੇਰਾ ਸ਼ੱਤਰੂ ਪੈਦਾ ਹੋ ਗਿਆ ਹੈ। ਰਾਜੇ ਨੇ ਸੱਤ-ਬਚਨ ਕਹਿ ਕੇ ਸ਼ਿਵਜੀ ਪਾਸੋਂ ਧੁਜਾ ਲੈ ਲਈ ਅਤੇ ਘਰ ਜਾ ਕੇ ਆਪਣੇ ਮੰਦਰ ਉੱਪਰ ਖੜ੍ਹੀ ਕਰ ਦਿੱਤੀ।

ਇਹ ਜੋ ਕੁਝ ਉੱਪਰ ਦੱਸਿਆ ਹੈ ਇਹ ਉਸ ਦੇ ਘਰਾਣੇ ਦਾ ਹਾਲ ਹੈ ਜਿਸ ਦਾ ਕਿ ਅਸਾਡੀ ਸਾਖੀ ਨਾਲ ਅਸਲੀ ਸਬੰਧ ਹੈ, ਇਸ ਰਾਜੇ ਬਾਨਾਸੁਰ ਦੀ ਇੱਕ ਲੜਕੀ "ਊਖਾਂ" ਨਾਮ ਕਰਕੇ ਸੀ, ਜੋ ਬੜੀ ਅਕਲ ਸ਼ਕਲ ਵਾਲੀ ਸੀ। ਵਿੱਦਿਆ ਪ੍ਰਾਪਤੀ ਵਾਸਤੇ ਰਾਜੇ ਨੇ ਇਸ ਨੂੰ ਪਾਰਬਤੀ ਪਾਸ ਪੜ੍ਹਨੇ ਪਾਇਆ ਹੋਇਆ ਸੀ ਜੋ ਸੱਤ ਸਾਲ ਲਗਾਤਾਰ ਆਪਣੇ ਘਰੋਂ ਕੈਲਾਸ਼ ਪਰਬਤ ਉੱਤੇ ਪੜ੍ਹਨ ਜਾਂਦੀ ਤੇ ਮੁੜ ਘਰ ਆਉਂਦੀ ਸੀ।

ਇੱਕ ਦਿਨ ਊਖਾਂ ਨੇ ਕਿਤੇ ਦੇਵ ਨੇਤ ਹੀ ਸ਼ਿਵਜੀ ਪਾਰਬਤੀ ਨੂੰ ਗ੍ਰਹਿਸਤ-ਧਰਮ ਕਰਦਿਆਂ ਵੇਖ ਲਿਆ, ਜਿਸ ਤੋਂ ਪਤੀ ਦੀ ਪ੍ਰਾਪਤੀ ਵਾਸਤੇ ਊਖਾਂ ਦੇ ਦਿਲ ਵਿਚ ਵੀ ਇੱਛਾ ਪੈਦਾ ਹੋ ਗਈ। ਪਾਰਬਤੀ ਨੇ ਇਸ ਦੇ ਅੰਤ੍ਰੀਵ ਭਾਵ ਨੂੰ ਸਮਝ ਕੇ ਕਿਹਾ ਉਤਾਵਲੀ ਨਾ ਹੋ ਤੈਨੂੰ ਤੇਰੇ ਹੋਣ ਵਾਲੇ ਪਤੀ ਦਾ ਪਹਿਲਾਂ ਸੁਪਨੇ ਵਿੱਚ ਚਿਤਰ ਆਵੇਗਾ ਫਿਰ ਤੂੰ ਉਸ ਨੂੰ ਲੱਭਕੇ ਪਤੀ ਵਰ ਲਵੀਂ, ਇਉਂ ਭਵਿੱਖਤ ਬਚਨ ਕਹਿ ਕੇ ਊਖਾਂ ਨੂੰ ਵਿਦਾ ਕਰ ਦਿੱਤਾ। ਘਰ ਆ ਕੇ ਊਖਾਂ ਰਾਤ ਦਿਨ ਉਦਾਸੀ ਵਿਚ ਰਹਿਣ ਲੱਗ ਪਈ, ਜਿਸ ਤੇ ਅੰਨ-ਪਾਣੀ ਵੀ ਥੋੜ੍ਹਾ ਖਾਇਆ ਕਰੇ, ਅਤੇ ਹਾਸ-ਬਿਲਾਸ ਤੋਂ ਵੀ ਵਾਂਢੀ ਰਹੇ। ਇਸ ਦੀ ਐਸੀ ਦਸ਼ਾ ਵੇਖਕੇ ਰਾਜੇ ਨੇ ਇਸ ਨੂੰ ਇੱਕ ਸੁੰਦਰ ਬਗੀਚਾ ਤੇ ਉਸ ਵਿਚ ਤਲਾਬ ਬਣਵਾ ਦਿੱਤਾ। ਹੱਸਣ ਖੇਡਣ ਵਾਸਤੇ ਦਾਸੀਆਂ ਰੱਖ ਦਿੱਤੀਆਂ। ਊਖਾਂ ਨੇ ਉਸ ਬਗੀਚੇ ਵਿੱਚ ਪਾਰਬਤੀ ਦੀ ਪੂਜਾ ਵਾਸਤੇ ਇੱਕ ਸੁੰਦਰ ਅਸਥਾਨ ਤਿਆਰ ਕਰਵਾਇਆ ਅਤੇ ਸਦੀਵ ਕਾਲ ਪਾਰਬਤੀ ਦੀ ਪੂਜਾ ਕਰਦੀ ਰਹੇ।

ਇੱਕ ਦਿਨ ਪਤੀ ਮਿਲਾਪ ਦੀ ਯਾਦ ਵਿੱਚ ਸੌਂ ਗਈ ਅਤੇ ਪਾਰਬਤੀ ਦੇ ਵਰ ਕਰਕੇ ਇੱਕ ਸੁੰਦਰ ਚੜ੍ਹਦੀ ਜਵਾਨੀ ਵਾਲੇ ਗਭਰੂ ਦਾ ਸੁਪਨੇ ਵਿਚ ਦਰਸ਼ਨ ਹੋਇਆ। ਸੁਪਨੇ ਵਿੱਚ ਹੀ ਆਹਮੋ-ਸਾਹਮਣੇ ਬੈਠ ਕੇ ਪ੍ਰੇਮ-ਮਈ ਗੱਲਾਂ ਕਰਦੇ ਰਹੇ, ਜਦ ਊਖਾਂ ਨੇੜੇ ਹੋ ਕੇ ਸਰੀਰਕ ਛੋਹ ਪ੍ਰਾਪਤ ਕਰਨ ਲੱਗੀ ਤਾਂ ਨੀਂਦ ਖੁਲ੍ਹ ਗਈ। ਹੱਥ ਪਸਾਰਦੀ ਤੇ ਮੁੜ ਅੱਖਾਂ ਮੀਟਦੀ ਹੀ ਰਹਿ ਗਈ ਪਰ ਪਤੀ-ਦੇਵ ਜੀ ਮੁੜ ਨਾ ਆਏ। ਬਸ ਪਾਰਬਤੀ ਦੇ ਬਚਨ ਅਨੁਸਾਰ ਆਪਣਾ ਹੋਣ ਵਾਲਾ ਪਤੀ ਸਮਝ ਕੇ ਓਸੇ ਦੀ ਯਾਦ ਤੇ ਮੇਲ ਦੇ ਖ਼ਿਆਲ ਵਿਚ ਲੀਨ ਹੋ ਕੇ ਉਦਾਸ ਰਹਿਣ ਲੱਗੀ। ਸਖੀਆਂ ਸਹੇਲੀਆਂ ਨੇ ਬਹੁਤ ਪੁੱਛਿਆ ਪਰੰਤੂ ਕਿਸੇ ਨੂੰ ਆਪਣਾ ਭੇਤ ਨਾ ਦੱਸੇ। ਅੰਤ ਨੂੰ ਇੱਕ ('ਚਿਤਰ ਰੇਖਾ' ਨਾਮੀ) ਸਖੀ ਨੇ, ਜੋ ਚਿਤ੍ਰਕਾਰੀ ਵਿੱਚ ਇਸ ਦੀ ਮਾਂ ਦਾ ਨਾਮ "ਬਾਨਾਵਤੀ" ਕਰਕੇ ਸੀ ਜੋ ਰਾਜੇ ਬਾਨਾਸੁਰ ਦੀ ਪਟਰਾਣੀ ਸੀ। ਚਤੁਰ ਸੀ,

ਵਿਸ਼ਵਾਸ ਦੇ ਕੇ ਕਿਹਾ ਤੂੰ ਬੇ-ਝੱਕ ਹੋ ਕੇ ਆਪਣੇ ਦਿਲ ਦੀ ਗੱਲ ਮੈਨੂੰ ਦੱਸ ਦੇ, ਮੈਂ ਤੇਰਾ ਕੰਮ ਪੂਰਾ ਕਰਾਂਗੀ ਕਿਉਂਕਿ:-

*ਮੋਕੋ ਵਰ ਬ੍ਰਹਮਾ ਨੇ ਦੀਨੋ॥ ਵਸ ਮੇਰੇ ਸਭ ਹੀ ਕੋ ਕੀਨੋ॥*
*ਮੇਰੇ ਸੰਗ ਸਾਰਦਾ ਰਹੈ॥ ਵਾਂਕੇ ਬਲ ਕਰਹੋਂ ਜੋ ਕਹੈ॥*
*ਅਬ ਤੂੰ ਕਹੁ ਸਭ ਅਪਨੀ ਬਾਤ॥ ਕੈਸੇ ਕਟੀ ਆਜ ਕੀ ਰਾਤ॥*
*ਮੋ ਸੋ ਕਪਟ ਕਰੋ ਜਿਨ ਪਿਆਰੀ॥ ਪੁਜਵੋਂਗੀ ਸਭ ਆਸ ਤਿਹਾਰੀ॥ ੧ ॥*

ਬਸ ਚਿਤ੍ਰ ਰੇਖਾ ਦੀ ਇਹ ਗੱਲ ਸੁਣ ਕੇ ਊਖਾਂ ਨੇ ਆਪਣਾ ਸਾਰਾ ਦਿਲ ਉਸ ਅੱਗੇ ਖੋਹਲ ਦਿੱਤਾ, ਅਤੇ ਜੋ ਕੁਝ ਸੁਪਨੇ ਵਿੱਚ ਬੀਤਿਆ ਸੀ ਉਸ ਦਾ ਨਕਸ਼ਾ ਗੁਰੂ ਸਾਹਿਬ ਜੀ ਨੇ ਇਸ ਸ਼ਬਦ ਦੁਆਰਾ ਪਰਗਟ ਕੀਤਾ ਹੈ। ਹੁਣ ਊਖਾਂ ਆਪਣੇ ਸੁਪਨ ਦਰਸ਼ਨ ਦੀ ਸਾਰੀ ਹਾਲਤ ਸੁਣਾਉਂਦੀ ਹੈ-

*ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ॥*
*ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ॥*
*ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ॥*
*ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ॥*
*ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ॥*
*ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ॥*

(ਪੰਨਾ ੫੫੮)

*ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ॥*
*ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ॥*
*ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ॥*
*ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ॥*
*ਮਾਠਿ ਗੁੰਦਾਈ ਪਟੀਆ ਭਰੀਐ ਮਾਗ ਸੰਧੂਰੇ॥*
*ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ॥*
*ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ॥*

ਕਿਉਂਕਿ - ਕਾਵਜ ਸ਼ਾਸਤ੍ਰ ਵਿੱਚ ਚਾਰ ਪ੍ਰਕਾਰ ਦਾ ਦਰਸ਼ਨ ਕਥਨ ਕੀਤਾ ਹੈ-

੧. ਪ੍ਰਤੱਖ ਦਰਸ਼ਨ, ੨. ਮੂਰਤੀ ਦਰਸ਼ਨ, ੩. ਸਰਵਣ ਦਰਸ਼ਨ, ੪. ਸੁਪਨ ਦਰਸ਼ਨ।

*ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ॥*
*ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ॥*

*ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ॥*
*ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ॥*
*ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥*
*ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥*
*ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ॥ ੧ ॥ ੩ ॥*

(ਇਸ ਸ਼ਬਦ ਦਾ ਅਰਥ ਅੰਨਵੇਂ ਤੁਕਾਂ ਅਨੁਸਾਰ ਜਿਵੇਂ ਵਰਣਨ ਕੀਤਾ ਗਿਆ ਹੈ, ਆਪ ਧਿਆਨ ਨਾਲ ਪੜ੍ਹਣਾ)

**ਸੁਪਨੈ ਆਇਆ**

ਸੁਪਨੇ ਦੇ ਵਿੱਚ ਜਦ ਪਤੀ ਅਨਰੁਧ ਦਾ ਦਰਸ਼ਨ ਆ ਕੇ ਪ੍ਰਾਪਤ ਹੋਇਆ।

**ਭੈਣੇ ਸਾਵਣੁ ਆਇਆ॥**

ਹੇ ਭੈਣੇ ਚਿਤ੍ਰ ਰੇਖਾ! ਤਾਂ ਮੈਨੂੰ ਐਸਾ ਸਾਵਣੁ=ਅਨੰਦ ਪ੍ਰਾਪਤ ਹੋਇਆ।

**ਮੋਰੀ ਰੁਣ ਝੁਣ ਲਾਇਆ**

ਜਿਸ ਤਰ੍ਹਾਂ ਸਾਵਣ ਦੇ ਮਹੀਨੇ ਬੱਦਲਾਂ ਨੂੰ ਵੇਖਕੇ ਮੋਰ ਰੁਣ-ਝੁਣ ਲਾ ਕੇ ਪੈਲਾਂ ਪਾਉਂਦੇ ਹਨ।

**ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ**

ਤਿਸ ਦੇ ਨੇਤਰ ਕਟਾਖਸ਼ ਜੋ ਜੇਵਡਾ=ਰੱਸੇ ਵਾਂਗ-ਫਹਾਵਣੇ ਵਾਲੇ ਹਨ, ਤਿਨ੍ਹਾਂ ਲੋਭੀਆਂ ਨੇ ਲੋਭ ਦੇ ਕੇ ਮੈਂ ਮੁੰਧ ਨੂੰ ਲੁਭਾਇਮਾਨ ਕਰ ਲੀਤਾ।

**ਮੈ ਮਾਣੁ ਕੀਆ**

ਤਿਸ ਵੇਲੇ ਮੈਂ ਆਪਣੇ ਚਿੱਤ ਵਿਚ ਮਾਣ ਕਰ ਲੀਤਾ ਕਿ ਪਤੀ ਆਪੇ ਆ ਕੇ ਮਿਲ ਗਿਆ।

**ਭੀ ਗਇਆ ਮੈ ਜਲੁ ਭਰਿਆ ਰੋਇ॥**

ਮਾਣ ਕਰਨ ਨਾਲ ਭੀ=ਬਹੁੜੋ ਚਲਾ ਗਿਆ। ਸਾਰੀ ਰਾਤ ਮੈਂ ਫਿਰ ਅੱਖਾਂ ਵਿਚ ਜਲ ਭਰ ਕੇ ਰੋਣਾ ਕੀਤਾ। ਇਤਨੀ ਗੱਲ ਚਿਤਰ ਰੇਖਾ ਨੂੰ ਸੁਣਾਂਦੀ ਸੁਣਾਂਦੀ ਪਤੀ ਦੇ ਧਿਆਨ ਵਿੱਚ ਮਸਤ ਹੋ ਗਈ ਤੇ ਆਪਣੇ ਸਨਮੁਖ ਪਤੀ ਨੂੰ ਖੜ੍ਹਾ ਸਮਝ ਕੇ ਕਥਨ ਕਰਦੀ ਹੈ—

**ਤੇਰੇ ਦਰਸਨ ਵਿਟਹੁ ਖੰਨੀਐ ਵੰਞਾ**

ਹੇ ਪਤੀ! ਮੈਂ ਤੁਹਾਡੇ ਦਰਸ਼ਨ ਉੱਪਰੋਂ ਖੰਨੀਐ ਵੰਞਾ=ਟੁਕੜੇ ਟੁਕੜੇ ਜਾਂਦੀ ਹਾਂ।

## ਤੇਰੇ ਨਾਮ ਵਿਟਹੁ ਕੁਰਬਾਣੋ ॥

ਅਤੇ ਆਪ ਦੇ ਨਾਮ ਤੋਂ ਵੀ ਬਲਿਹਾਰ ਕੁਰਬਾਨ ਜਾਂਦੀ ਹਾਂ।

## ਜਾ ਤੂ ਤਾ ਮੈ ਮਾਣੁ ਕੀਆ ਹੈ

ਜਾਂ ਆਪ ਪ੍ਰਾਪਤ ਹੋਏ ਤਾਂ ਹੀ ਮੈਨੇ ਮਾਣ ਕੀਤਾ ਹੈ।

## ਤੁਧੁ ਬਿਨੁ ਕੇਹਾ ਮੇਰਾ ਮਾਣੋ ॥

ਆਪ ਤੋਂ ਬਗੈਰ ਮੇਰਾ ਕਾਹਦਾ ਮਾਣ ਹੈ, ਕਿਉਂਕਿ ਪਤੀ ਤੋਂ ਬਗੈਰ ਔਰਤ ਦਾ ਕੁਛ ਮਾਣ ਨਹੀਂ ਹੁੰਦਾ। ਚਿੜ੍ਹ ਰੇਖਾ ਨੂੰ ਕਹਿੰਦੀ ਹੈ ਕਿ ਮੈਂ ਤਾਂ ਉਸ ਦੇ ਵਾਸਤੇ ਸੁੰਦਰ ਚੂੜਾ ਪਾਇਆ ਤੇ ਸੋਹਣਾ ਪਲੰਘ ਵਿਛਾਇਆ ਸੀ ਫਿਰ ਪਤਾ ਨਹੀਂ ਕਿਉਂ ਚਲਾ ਗਿਆ? ਅੱਗੋਂ ਚਿੜ੍ਹ ਰੇਖਾ ਜਵਾਬ ਦੇਂਦੀ ਹੈ—

## ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ॥

ਹੇ ਮੁੰਧੇ=ਊਖਾਂ! ਬਾਹਾ=ਭੁਜਾਂ ਸਹਿਤ ਚੂੜੇ ਨੂੰ ਭੰਨ ਦੇਹ, ਅਤੇ ਬਾਹੀਆਂ ਸਹਿਤ ਪਲੰਘ ਨੂੰ ਤੋੜ ਦੇਹ। ਕਿਉਂਕਿ-

{ਪੰਨਾ ੫੫੮}

## ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ॥

ਹੇ ਮੁੰਧੇ=ਪਿਆਰੀ ਸਖੀ! ਇਤਨੇ ਲਿਬਾਸ ਕਰਨ ਨਾਲ ਵੀ ਜੇਕਰ ਸਹੁ=ਅਵਰਾਹਾ= ਹੋਰਨਾਂ ਵਿੱਚ ਜਾ ਰੱਤਾ ਹੈ। ਪਤੀ ਤੋਂ ਬਿਨਾਂ ਇਸਤ੍ਰੀ ਦੇ ਸ਼ਿੰਗਾਰ ਕਰਨੇ ਕਿਸੇ ਲੇਖੇ ਨਹੀਂ ਹਨ।

*ਯਥਾ- ਬਸਤ੍ਰ ਬਿਭੂਖਨ ਸੁਖ ਬਹੁਤ ਬਿਸੇਖੈ॥ ਓਇ ਭੀ ਜਾਨਉ ਕਿਤੈ ਨ ਲੇਖੈ॥*

(ਆਸਾ ਮਹਲਾ ੫, ਪੰਨਾ ੩੭੩)

*ਤਥਾ- ਚੰਦਨੁ ਮੋਲਿ ਅਣਾਇਆ ਕੁੰਗੂ ਮਾਂਗ ਸੰਧੂਰੁ॥*
*ਚੋਆ ਚੰਦਨੁ ਬਹੁ ਘਣਾ ਪਾਨਾ ਨਾਲਿ ਕਪੂਰੁ॥*
*ਜੇ ਧਨ ਕੰਤਿ ਨ ਭਾਵਈ ਤ ਸਭਿ ਅਡੰਬਰ ਕੂੜੁ॥ ੪॥*
*ਸਭਿ ਰਸ ਭੋਗਣ ਬਾਦਿ ਹਹਿ ਸਭਿ ਸੀਗਾਰ ਵਿਕਾਰ॥*

(ਸਿਰੀਰਾਗੁ ਮਹਲੁ ੧, ਪੰਨਾ ੧੯)

ਊਖਾਂ ਬੋਲੀ:-

## ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ ॥

ਮੈਨੂੰ ਉਹ ਮਨੀਆਰ ਨਹੀਂ ਮਿਲਦਾ ਜਿਸ ਨੇ ਰਾਤ ਨੂੰ ਚੂੜੀਆਂ ਪਾਈਆਂ ਸਨ, ਅਤੇ ਨਾ ਹੀ ਰਾਤ ਵਾਲੀਆਂ ਚੂੜੀਆਂ ਦਾ ਕੁਝ ਪਤਾ ਹੈ ਜੋ ਕਿੱਥੇ ਗਈਆਂ। ਉਹ ਰਾਤ ਵਾਲੀਆਂ ਕੱਚ ਦੀਆਂ ਵੰਗਾਂ ਵੀ ਨਹੀਂ ਹਨ।

## ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ ॥

ਜੋ ਆਪਣੇ ਪਤੀ ਦੇ ਗਲ ਨਾਲ ਨਹੀਂ ਲਗਦੀਆਂ ਉਹ ਬਾਹਾਂ ਜਲਨੁ=ਸੜ ਜਾਣ।

## ਸਭਿ ਸਹੀਆ ਸਹੁ ਰਾਵਣਿ ਗਈਆ
## ਹਉ ਦਾਧੀ ਕੈ ਦਰਿ ਜਾਵਾ ॥

ਸਾਰੀਆਂ ਸਖੀਆਂ ਆਪੋ ਆਪਣੇ ਪਤੀ ਨਾਲ ਰਾਵਣਿ=ਅਨੰਦ ਭੋਗਣ ਵਾਸਤੇ ਘਰਾਂ ਵਿਚ ਗਈਆਂ ਹੋਈਆਂ ਹਨ। ਹਉ=ਮੈਂ ਵਿਛੋੜੇ ਦੀ ਅੱਗ ਨਾਲ ਦਾਧੀ=ਸੜੀ ਹੋਈ ਕਿਸ ਦੇ ਦਰਿ=ਬੂਹੇ ਤੇ ਜਾਵਾਂ।

## ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ ॥

ਹੇ ਅੰਮਾਲੀ=ਅੰਮਾ (ਮਾਂ) ਵਤ ਪਿਆਰੀ ਸਖੀ ਚਿਤ੍ਰ ਰੇਖਾ ! ਮੈਂ ਆਪਣੇ ਵੱਲੋਂ ਖਰੇ ਚੰਗੇ ਸੁਚੱਜਪੁਣੇ ਕੀਤੇ ਹਨ, ਪਰੰਤੂ ਤਿਸ ਪਤੀ ਨੂੰ ਮੇਰੇ ਚੰਗੇ ਚੰਗੇ ਸੁਚੱਜਾਂ ਵਿੱਚੋਂ ਇੱਕ ਵੀ ਸੁਚੱਜ ਨ ਭਾਵਾ=ਚੰਗਾ ਨਹੀਂ ਲੱਗਾ।

ਚਿਤ੍ਰ ਰੇਖਾ ਨੇ ਕਿਹਾ ਤੈਂਨੇ ਕੇਹੜੇ ਕੇਹੜੇ ਸੁਚੱਜਪੁਣੇ ਕੀਤੇ ਹਨ। ਤਾਂ ਊਖਾਂ ਨੇ ਕਿਹਾ-

## ਮਾਠਿ ਗੁੰਦਾਈਂ ਪਟੀਆ ਭਰੀਐ ਮਾਗ ਸੰਧੂਰੇ ॥

ਮਾਠਿ=ਬਣਾ ਕੇ ਭਾਵ ਕੰਘੀ ਨਾਲ ਇੱਕੋ ਜਿਹੇ ਵਾਲ ਕਰਕੇ ਪੱਟੀਆਂ ਗੁੰਦਣਾਂ ਕੀਤੀਆਂ ਅਤੇ ਮਾਂਗ* ਦੇ ਵਿਚ ਸੰਧੂਰ ਵੀ ਭਰਨਾ ਕੀਤਾ ਹੈ।

## ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ ॥

ਜਿਸ ਵੇਲੇ ਪਤੀ ਦੇ ਅੱਗੇ ਗਈ ਭਾਵ ਸਨਮੁਖ ਹੋਈ ਤਾਂ ਮਨਜ਼ੂਰ ਨਾ ਹੋਈ। ਜੇ ਮਨਜ਼ੂਰ ਹੁੰਦੀ ਤਾਂ ਛੱਡ ਕੇ ਨਾ ਜਾਂਦਾ। ਇਸ ਤੇ ਮੈਂ ਝੁਰ ਝੁਰ ਕੇ ਮਰਦੀ ਹਾਂ।

## ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ ॥

---

*ਨੋਟ: *ਜਦ ਚੀਰਣੀ ਪਾ ਕੇ ਕੇਸ ਦੋਹੀਂ ਪਾਸੀਂ ਕੀਤੇ ਜਾਣ, ਤਦ ਵਿਚਕਾਰ ਸਿਰ ਦੀ ਤੁਚਾ ਦਿਖਾਈ ਦੇਣ ਲੱਗਦੀ ਹੈ ਇਸੇ ਰੇਖਾ ਦਾ ਨਾਮ ਮਾਂਗ ਹੈ, ਸੋਭਾ ਵਾਸਤੇ ਇਸੇ ਰੇਖਾ ਉੱਪਰ ਸੰਧੂਰ ਲਗਾਇਆ ਜਾਂਦਾ ਹੈ।*

ਜਿਸ ਵੇਲੇ ਪਤੀ ਚਲਾ ਗਿਆ ਤਾਂ ਮੈਂ ਇਤਨਾ ਰੋਈ, ਮੈਨੂੰ ਵੇਖ ਕੇ ਮੇਰੇ ਭਾਣੇ ਸਾਰਾ ਜਗਤ ਹੀ ਰੁੰਨਾ (ਰੋਂਦਾ) ਹੈ ਹੋਰ ਭਲਾ ਕੀ ਆਖਣਾ ਹੈ,

ਵਣਹੁ= ਬਣ ਦੇ ਸਾਰੇ ਪੰਛੀ ਵੀ ਰੁਦਨ ਕਰਦੇ ਹੋਏ।

**ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ**
**ਜਿਨਿ ਹਉ ਪਿਰਹੁ ਵਿਛੋੜੀ॥**

ਪਰ ਮੇਰੇ ਤਨ ਦਾ ਬਿਰਹਾ=ਵਿਛੋੜਾ ਇੱਕ ਨਹੀਂ ਰੁੰਨਾ, ਜਿਸ ਨੇ ਮੈਨੂੰ ਪਤੀ ਨਾਲੋਂ ਵਿਛੋੜ ਦਿੱਤਾ ਹੈ।

**ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ॥**

(ਇਸ ਤੁਕ ਦਾ ਅਰਥ ਪਹਿਲੇ ਹੋ ਚੁਕਾ ਹੈ)

**ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ॥**

ਥਾਂ ਟਿਕਾਣੇ ਦਾ ਪੂਰਾ ਪਤਾ ਨਾ ਹੋਣ ਕਰਕੇ ਹੇ ਪਿਆਰੇ ਪਤੀ! ਤੁਝ ਕਨਿ=ਤੇਰੇ ਵੱਲ ਮੈਂ ਆ ਨਹੀਂ ਸਕਦੀ, ਇਸੀ ਤੇ ਨਾ ਹੀ ਕਿਸੇ ਹੋਰ ਨੂੰ ਆਪ ਵੱਲ ਭੇਜ ਸਕਦੀ ਹਾਂ।

**ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ॥**

ਹੇ ਸਭਾਗੀ ਨਿੰਦਰੇ! ਤੂੰ ਆ ਕੇ ਪ੍ਰਾਪਤ ਹੋ। ਤੇਰੇ ਆਉਣ ਨਾਲ ਮਤੁ=ਮਤਾਂ (ਸ਼ਾਇਦ) ਮੈਂ ਆਪਣੇ ਪਤੀ ਨੂੰ ਵੇਖ ਲਵਾਂ। ਤਾਂ ਚਿਤ੍ਰ ਰੇਖਾ ਬੋਲੀ—

**ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥**

ਤੇਰੇ ਮਾਲਕ ਪਤੀ ਦੀ ਗੱਲ-ਬਾਤ ਤੈਨੂੰ ਕੋਈ ਆਖੇ ਤਾਂ ਉਸ ਨੂੰ ਤੂੰ ਕੀ ਦੇਵੇਂਗੀ? ਤਾਂ ਊਖਾਂ ਨੇ ਉੱਤਰ ਦਿੱਤਾ:-

**ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥**

ਮੈਂ ਆਪਣਾ ਸਿਰ ਵੱਢ ਕੇ ਉਸ ਉੱਤੇ ਬੈਠਣ ਨੂੰ ਦੇਵਾਂਗੀ, ਸਿਰ ਤੋਂ ਬਿਨਾਂ ਹੀ ਮੈਂ ਉਸ ਦੀ ਸੇਵਾ ਕਰਾਂਗੀ।

**ਕਿਉ ਨ ਮਰੀਜੈ ਜੀਅੜਾ ਨ ਦੀਜੈ**
**ਜਾ ਸਹੁ ਭਇਆ ਵਿਡਾਣਾ॥੧॥੩॥**

ਉਸ ਅੱਗੇ ਕਿਉਂ ਨਾ ਮਰ ਜਾਈਏ ਅਤੇ ਆਪਣੇ ਜੀਅ ਨੂੰ ਕਿਉਂ ਨਾ ਅਰਪਣ ਕਰ

ਦੇਈਏ ਜਾਂ, ਵਿਡਾਣਾ=ਪਰਾਇਆ ਹੋਇਆ ਪਤੀ ਆਪਣਾ ਹੋ ਜਾਵੇ।

ਊਖਾਂ ਦਾ ਇਹ ਸਾਰਾ ਹਾਲ ਸੁਣ ਕੇ ਚਿਤ੍ਰ ਰੇਖਾ ਨੇ ਲਿਖਣ ਦਾ ਸਾਰਾ ਸਾਮਾਨ ਮੰਗਵਾ ਕੇ ਆਪਣੇ ਗੁਰਾਂ ਦਾ ਧਿਆਨ ਧਰ ਕੇ ਸਭ ਸ਼ਹਿਰਾਂ ਦੇ ਚਿਤ੍ਰ ਲਿਖ ਕੇ ਦਿਖਾਣੇ ਸ਼ੁਰੂ ਕਰ ਦਿੱਤੇ। ਹੋਰ ਕਿਸੇ ਚਿਤ੍ਰ ਉੱਪਰ ਪ੍ਰਸੰਨ ਨਾ ਹੋਈ, ਜਦ ਦੁਆਰਕਾ ਦਾ ਚਿੱਤਰ ਲਿਖਿਆ, ਕ੍ਰਿਸ਼ਨ ਬਲਭਦ੍ਰ ਆਦਿਕ ਦੀਆਂ ਤਸਵੀਰਾਂ ਵੇਖੀਆਂ ਤਾਂ ਮੂੰਹ ਤੇ ਕੁਝ ਕੁਝ ਪ੍ਰਸੰਨਤਾ ਆਉਣ ਲੱਗ ਪਈ ਅਰ "ਅਨਰੁਧ" ਦੀ ਮੂਰਤੀ ਵੇਖਦਿਆਂ ਸਾਰ ਲੱਜਤ ਹੋ ਕੇ ਬੋਲੀ-

*ਚੌਪਈ॥ ਅਬ ਮਨ ਚੋਰ ਸਖੀ ਮੈਂ ਪਾਇਓ॥ ਰਾਤ ਯਹੀ ਮੇਰੇ ਢਿਗ ਆਇਓ॥*
*ਕਰ ਅਬ ਸਖੀ ਤੂੰ ਕਛੂ ਉਪਾਇ॥ ਯਾਂ ਕੋ ਢੂੰਡ ਕਹੂੰ ਤੇ ਲਿਆਇ॥*

ਇਹ ਗੱਲ ਸੁਣ ਕੇ ਚਿਤ੍ਰ ਰੇਖਾ ਨੇ ਕਿਹਾ ਤੂੰ ਇਸ ਨੂੰ ਨਹੀਂ ਜਾਣਦੀ? ਇਹ ਤਾਂ ਸਮੁੰਦਰ ਦੇ ਕਿਨਾਰੇ ਦੁਆਰਕਾ ਨਗਰੀ ਵਿਚ ਰਹਿੰਦਾ ਹੈ। ਯਾਦਵ ਬੰਸ ਵਿਚ ਕ੍ਰਿਸ਼ਨ ਜੀ ਦਾ ਪੋਤਰਾ ਹੈ, 'ਪ੍ਰਦੁਮਨ' ਦਾ ਪੁੱਤਰ ਹੈ। ਇਤਨੀ ਗੱਲ ਆਖ ਕੇ ਚਿਤ੍ਰ ਰੇਖਾ ਜੋਗਨੀ ਇੱਲ ਦਾ ਰੂਪ ਧਾਰ ਕੇ ਉੱਡ ਗਈ। ਦੁਆਰਕਾ ਵਿਚ ਆ ਕੇ ਕ੍ਰਿਸ਼ਨ ਜੀ ਦੇ ਮੰਦਰਾਂ ਵਿਚ ਪ੍ਰਵੇਸ਼ ਕਰ ਗਈ, 'ਅਨਰੁਧ' ਨੂੰ ਸੁੱਤਾ ਵੇਖ ਕੇ ਪਲੰਘ ਸਹਿਤ ਉਠਾ ਕੇ ਆਪਣੇ ਰਸਤੇ ਲੈ ਤੁਰੀ ਊਖਾਂ ਦੇ ਮੰਦਰ ਵਿੱਚ ਲਿਆ ਕੇ ਵਿਜੋਗਨੀ ਦਾ ਦੁੱਖ ਦੂਰ ਕਰ ਦਿੱਤਾ।

ਇਹ ਸਾਰਾ ਪ੍ਰਸੰਗ ਭਾਗਵਤ ਦੇ ਦਸਵੇਂ ਸਕੰਧ ੬੩ਵੇਂ ਧਿਆ ਵਿਚ ਲਿਖਿਆ ਹੋਇਆ ਹੈ। ਅਤੇ ਗੁਰੂ ਕਲਗੀਧਰ ਜੀ ਨੇ ਵੀ ਦਸਮ ਗ੍ਰੰਥ ਕ੍ਰਿਸ਼ਨਾਵਤਾਰ ਵਿਚ ਪੰਨਾ ੫੩੦ ਉੱਪਰ ਲਿਖਿਆ ਹੈ।

## ਦੂਸਰਾ ਅਰਥ

ਉਥਾਨਕਾ:-ਜਗਿਆਸੂ ਰੂਪ ਸਖੀ ਨੂੰ ਉਪਾਸ਼ਨਾ ਕਰਦਿਆਂ ਕਰਦਿਆਂ ਚਿੱਤ-ਬਿਰਤੀ ਦੀ ਇਕਾਗਰਤਾ ਹੋਣ ਨਾਲ ਚਮਤਕਾਰ ਰੂਪ ਪਰਮੇਸ਼ਰ ਦਾ ਦਰਸ਼ਨ ਹੋਇਆ ਲੇਕਿਨ ਥੋੜ੍ਹੇ ਸਮੇਂ ਬਾਅਦ ਫੇਰ ਉਹ ਦਰਸ਼ਨ ਨਾ ਰਿਹਾ। ਉਸ ਵਿਜੋਗ ਦੇ ਦੁੱਖ ਕਰਕੇ ਜਗਿਆਸੂ ਸਖੀ ਆਪਣੀ ਬਿਵਸਥਾ ਮਹਾਤਮਾ ਨੂੰ ਸੁਣਾਉਂਦੀ ਹੈ-

**ਸੁਪਨੈ ਆਇਆ**

ਹੇ ਸੰਤੋ! ਸਮਾਧੀ ਰੂਪ ਨੀਂਦ ਵਿਚ ਚਿੱਤ-ਬਿਰਤੀ ਦੀ ਇਕਾਗਰਤਾ ਰੂਪ ਸੁਪਨਾ ਆਇਆ ਤਾਂ ਪਰਮਾਤਮਾ ਦਾ ਚਮਤਕਾਰ ਹੋਇਆ।

**ਭੈਣੇ ਸਾਵਣੁ ਆਇਆ॥**

ਹੇ ਭੈਣੇ=ਸੰਤ ਜਨੋ! ਤਾਂ ਮੈਨੂੰ ਬੜਾ ਹੀ ਸਾਵਣੁ=ਆਨੰਦ ਆ ਕੇ ਪ੍ਰਾਪਤ ਹੋਇਆ।

**ਮੋਰੀ ਰੁਣ ਝੁਣ ਲਾਇਆ॥**

ਤੇ ਮੋਰੀ=ਗੋਲਕਾਂ ਵਿਚ ਰਹਿਣ ਵਾਲੀਆਂ ਇੰਦ੍ਰੀਆਂ ਰੁਣਝੁਣ ਲਾਇਆ ਪਰਮੇਸ਼ਰ ਪ੍ਰਾਇਣ ਹੋ ਗਈਆਂ।

**ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ॥**

ਤਿਸ ਪਰਮਾਤਮਾ ਦੇ ਜੋ ਕਿਰਪਾ ਕਟਾਖਸ਼ ਹਨ ਜੇਵਡਾ=ਰੱਸੇ ਵਾਂਗ ਫਹਾਵਣੇ ਵਾਲੇ, ਤਿਨ੍ਹਾਂ ਲੋਭੀਆਂ ਨੇ ਲੋਭ ਦੇ ਕੇ ਮੈਂ ਮੁੰਧ ਨੂੰ ਲੁਭਾਇਮਾਨ ਕਰ ਲੀਤਾ।

ਮਹਾਤਮਾ ਬੋਲੇ-ਹੇ ਸਖੀ ! ਉਹ ਅਨੰਦ ਹੁਣ ਕਿੱਥੇ ਹੈ? ਜਗਿਆਸੂ ਸਖੀ ਆਖਦੀ ਹੈ,

**ਮੈ ਮਾਣੁ ਕੀਆ**

ਮੈਂ ਆਪਣੇ ਚਿੱਤ ਵਿਚ ਮਾਣੁ ਕੀਆ=ਹੰਕਾਰ ਕਰ ਬੈਠੀ ਹਾਂ।

**ਭੀ ਗਇਆ ਮੈ ਜਲੁ ਭਰਿਆ ਰੋਇ॥**

ਇਸ ਕਰਕੇ ਭੀ=ਬਹੁੜੋ ਉਹ ਅਨੰਦ ਚਲਾ ਗਿਆ ਤਾਂ ਫਿਰ ਮੈਨੂੰ ਬੁੱਧੀ ਰੂਪ ਅੱਖਾਂ ਵਿਚ ਵੈਰਾਗ ਰੂਪੀ ਜਲ ਭਰ ਕੇ ਰੋਣਾ ਕੀਤਾ ਭਾਵ ਕੁਛ-ਕੁ ਨੂਨਤਾ (ਘਾਟਾ) ਸਮਝਕੇ ਫੇਰ ਵੈਰਾਗ ਧਾਰਨਾ ਕੀਤਾ ਹੈ, ਅਤੇ ਇਸ ਤਰ੍ਹਾਂ ਬੇਨਤੀ ਕੀਤੀ-

**ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ॥੧॥**

ਹੇ ਪਰਮਾਤਮਾ! ਮੈਂ ਆਪ ਜੀ ਦੇ ਦਰਸ਼ਨ ਉੱਪਰੋਂ ਟੁਕੜੇ ਟੁਕੜੇ ਜਾਂਦੀ ਹਾਂ ਅਤੇ ਆਪ ਜੀ ਦੇ ਨਾਮ ਉੱਪਰੋਂ ਵੀ ਬਲਿਹਾਰ ਕੁਰਬਾਨ ਜਾਂਦੀ ਹਾਂ।

**ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ॥**

ਹੇ ਪਰਮਾਤਮਾ! ਜਾਂ ਆਪ ਪ੍ਰਾਪਤ ਹੋਏ ਤਾਂ ਹੀ ਮੈਂ ਨੇ ਮਾਣ ਕੀਤਾ। ਆਪ ਜੀ ਤੋਂ ਬਿਨਾਂ ਮੇਰਾ ਕਾਹਦਾ ਮਾਣ ਹੈ।

ਮਹਾਤਮਾ ਬੋਲੇ-ਹੇ ਜਗਿਆਸੂ ! ਪਰਮੇਸ਼ਰ ਪ੍ਰਾਪਤੀ ਵਾਸਤੇ ਤੈਂਨੇ ਕੋਈ ਸਾਧਨ ਵੀ ਕੀਤਾ ਹੈ ਕਿ ਨਹੀਂ ?

*ਉੱਤਰ:*- ਮੈਂ ਕਰਮਾਂ ਰੂਪੀ ਸਾਧਨ ਤਾਂ ਬਹੁਤ ਕੀਤੇ ਹਨ। ਫੇਰ ਮਹਾਤਮਾ ਨੇ ਕਿਹਾ-

**ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ॥**

ਹੇ ਮੁੰਧੇ=ਜਗਿਆਸੂ, ਸ਼ਕਾਮ ਕਰਮਾਂ ਰੂਪੀ ਚੂੜੇ ਨੂੰ ਚਤੁਸ਼ਟੇ ਸਾਧਨਾ ਰੂਪੀ ਪਲੰਘ ਦੇ ਸਹਿਤ ਭੰਨ ਦੇ, ਕਿਉਂਕਿ ਦਿਖਾਵੇ ਮਾਤਰ ਕਰਮ ਕੀਤੇ ਥਾਂ ਨਹੀਂ ਪੈਂਦੇ।

*ਪ੍ਰਸ਼ਨ:*-ਕਿਸ ਤਰ੍ਹਾਂ ਭੰਨਾਂ?

*ਉੱਤਰ:*- ਸ਼ਕਾਮ ਕਰਮਾਂ ਰੂਪੀ ਚੂੜੇ ਨੂੰ ਵਿਧੀਆਂ ਰੂਪੀ ਬਾਹਵਾਂ ਸਹਿਤ ਭੰਨ ਦੇਹ ਅਤੇ ਚਤੁਸ਼ਟੇ ਸਾਧਨ ਰੂਪ ਪਲੰਘ ਨੂੰ ਬਿਰਤੀਆਂ ਰੂਪ ਬਾਹੀਆਂ ਸਹਿਤ ਭੰਨ ਦੇਹ,

**ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ॥**

ਕਿਉਂਕਿ ਹੇ ਮੁੰਧੇ=ਜਗਿਆਸੂ ਇਤਨੇ ਵੇਸ=ਸਾਧਨਾਂ ਦੇ ਕਰਨ ਨਾਲ ਹੀ ਜੇ ਪਤੀ ਪਰਮਾਤਮਾ ਹੋਰਨਾਂ ਵਿਚ ਜਾਂ ਤਦਾਕਾਰ ਹੋਇਆ ਹੈ ਤਾਂ ਉਹਨਾਂ ਸਾਧਨਾਂ ਦੇ ਕਰਨ ਦੀ ਕੀ ਲੋੜ ਹੈ। ਤਾਂ ਜਗਿਆਸੂ ਕਥਨ ਕਰਦਾ ਹੈ- ਹੇ ਸੰਤ ਜੀ!

ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ॥

ਮਨੀਆਰੁ=ਸ੍ਰੇਸ਼ਟ ਗੁਰੂ ਬ੍ਰਹਮ ਨੇਸ਼ਟੀ ਬ੍ਰਹਮ ਸਰੋਤਰੀ ਮੈਨੂੰ ਨਹੀਂ ਮਿਲੇ, ਨਿਸ਼ਕਾਮ ਕਰਮਾਂ ਰੂਪੀ ਚੂੜੀਆਂ ਵੀ ਨਹੀਂ ਮਿਲੀਆਂ ਅਤੇ ਕਰੁਣਾ, ਮੈਤਰੀ, ਮੁੱਦਤਾ ਉਪੇਖਸ਼ਾ ਰੂਪ ਸ੍ਰੇਸ਼ਟ ਵੰਗਾਂ ਭੀ ਨਹੀਂ ਮਿਲੀਆਂ।

ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ॥

ਮਹਾਤਮਾ ਆਖਦੇ ਹਨ ਜੋ ਵਿਧੀਆਂ ਰੂਪ ਬਾਹਵਾਂ ਪਤੀ ਪਰਮਾਤਮਾ ਦੇ ਗਲ ਨਾਲ ਨਹੀਂ ਲੱਗੀਆਂ ਭਾਵ-ਜਿਹੜੀਆਂ ਵਿਧੀਆਂ ਪਰਮਾਤਮਾ ਪ੍ਰਾਪਤੀ ਨਹੀਂ ਕਰ ਸਕਦੀਆਂ ਉਹ ਵਿਧੀਆਂ ਰੂਪ ਬਾਹਵਾਂ ਸੜ ਜਾਣ।

ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ॥

ਜਗਿਆਸੂ ਰੂਪੀ ਸਖੀ ਆਖਦੀ ਹੈ-ਸਾਰੀਆਂ ਮਹਾਤਮਾਂ ਰੂਪੀ ਸਖੀਆਂ ਸਹੁ=ਪਤੀ ਪ੍ਰਮਾਤਮਾ ਦੇ ਅਨੰਦ ਨੂੰ ਰਾਵਣੇ ਗਈਆਂ ਹਨ, ਮੈਂ ਵਿਛੋੜੇ ਦੀ ਅੱਗ ਨਾਲ ਦਾਧੀ=ਸੜੀ ਹੋਈ ਕਿਸ ਦੇ ਦਰਵਾਜ਼ੇ ਜਾਵਾਂ।

ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ॥

ਹੇ ਅੰਮਾਂ ਵਤ ਪਿਆਰੀ ਬ੍ਰਹਮ ਗਿਆਨਣ ਮਹਾਤਮਾ ਰੂਪ ਸਖੀ! ਮੈਂ ਆਪਣੇ ਆਪ ਬਹੁਤ ਖਰੇ=ਚੰਗੇ ਸੁਚੱਜਪੁਣੇ ਕੀਤੇ ਹਨ, ਪਰ ਮੇਰਾ ਸੁਚੱਜਪੁਣਾ ਕੀਤਾ ਇੱਕ ਵੀ ਤਿਸ ਪਤੀ ਪਰਮਾਤਮਾ ਨੂੰ ਚੰਗਾ ਨਹੀਂ ਲੱਗਾ, ਤਾਂ ਮਹਾਤਮਾ ਬੋਲੇ ਤੂੰ ਕਿਹੜੇ ਸੁਚੱਜਪੁਣੇ ਕੀਤੇ ਹਨ? ਤਦ ਜਗਿਆਸੂ ਰੂਪ ਸਖੀ ਆਖਦੀ ਹੈ-

ਮਾਠਿ ਗੁੰਦਾਈਂ ਪਟੀਆ

ਅੱਖੀਆਂ ਮੀਟ ਲੈਣੀਆਂ, ਅਥਵਾ :- ਕੰਨੀ ਬੁੱਜੇ ਦੇਣੇ, ਖੜਾਵਾਂ ਤੇ ਤੁਰਨਾ ਸਿੱਖ ਲਿਆ।

ਭਰੀਐ ਮਾਗ ਸੰਧੂਰੈ॥

ਪੂਜਾ ਕਰਨੀ ਸਿੱਖ ਲਈ, *ਅਥਵਾ :-* ਦੁਆਰਕਾ ਦਾ ਤਿਲਕ ਛਾਪਾ ਲਗਾਇਆ। *ਅਥਵਾ :-* ਮਾਠਿ ਗੁੰਦਾਈ ਪਟੀਆ।

ਪਟੀਆ=ਪਟ ਦੇਣ ਵਾਲੀਆਂ ਇੰਦਰੀਆਂ ਨੂੰ ਮਾਠਿ=ਸਵਾਰ ਕੇ, ਗੁੰਦਾਈ=ਗੁੰਦਣਾ ਭਾਵ ਦਮਨ ਕੀਤਾ। *ਅਥਵਾ :-*ਪਟੀਆ=ਜੜਾਵਾਂ ਨੂੰ ਮਾਠਿ=ਸਵਾਰ ਕੇ ਗੁੰਦਣਾ ਕੀਤਾ।

**ਭਰੀਐ ਮਾਗ ਸੰਧੂਰੇ॥**

ਤੇ ਮਾਗ=ਜੜਾਵਾਂ ਵਿਚ ਸੰ=ਭਲੀ ਪ੍ਰਕਾਰ ਧੂਰੇ=ਧੂੜ ਭਰਨਾ ਕੀਤੀ।

**ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ॥**

ਅਗੈ ਗਈ=ਪਰਮਾਤਮਾ ਵਲ ਬਿਰਤੀ ਜੋੜੀ ਪਰ ਨ ਮੰਨੀਆ=ਬਿਰਤੀ ਲੱਗੀ ਨਾ। ਭਾਵ ਬ੍ਰਹਮਾਕਾਰ ਬਿਰਤੀ ਨਾ ਹੋਈ ਇਸ ਤੇਂ ਮੈਂ ਝੁਰ ਝੁਰ ਕੇ ਮਰਦੀ ਹਾਂ।

**ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ॥**

ਇਤਨੇ ਸਾਧਨ ਕਰਨ ਨਾਲ ਵੀ ਜਦ ਪਰਮੇਸ਼ਰ ਨਾ ਮਿਲਿਆ, ਤਾਂ ਮੈਂ ਬਹੁਤ ਸਾਰਾ ਰੋਵੰਦੀ=ਰੋਈ, ਮੇਰੇ ਨਾਲ ਸਾਰਾ ਜਗਤ ਵੀ ਰੁਨਾ=ਰੋਇਆ ਅਤੇ ਬਣ ਦੇ ਸਾਰੇ ਪੰਛੀ=ਬਾਨ ਪ੍ਰਸਤੀ ਵੀ ਹੋਏ ਕਿ ਇਤਨੇ ਸਾਧਨ ਇਸ ਨੇ ਕੀਤੇ ਹਨ ਤੇ ਪ੍ਰਮੇਸ਼ਰ ਫਿਰ ਵੀ ਨਹੀਂ ਮਿਲਿਆ।

**ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ॥**

ਅਤੇ ਜੋ ਮੇਰੇ ਤਨ ਦਾ ਵਿਛੋੜਾ ਹੈ, ਉਹ ਇੱਕ ਨ ਰੁਨਾ=ਰੋਇਆ ਜਿਸ ਨੇ ਮੈਨੂੰ ਪਤੀ ਨਾਲੋਂ ਵਿਛੋੜ ਦਿੱਤਾ ਹੈ।

*ਅਥਵਾ:-* ਮੇਰੇ ਪਤੀ ਨਾਲੋਂ ਵਿਛੋੜਾ ਪਾਉਣ ਵਾਲੇ ਜੋ ਕਾਮ ਆਦਿਕਾਂ ਦਾ ਪੁੰਜ (ਸਮੁਦਾਇ) ਹੈ ਉਹ ਇੱਕ ਨਾ ਰੁੰਨਾ, ਜਿਨ੍ਹਾਂ ਕਾਮ ਆਦਿਕਾਂ ਨੇ ਮੈਨੂੰ ਪਤੀ ਨਾਲੋਂ ਵਿਛੋੜ ਦਿੱਤਾ ਹੈ।

**ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ॥**

ਹੇ ਪਿਆਰੇ ਪਤੀ ਪਰਮਾਤਮਾ! ਮੈਂ ਤੇਰੇ ਵੱਲ ਆ ਨਹੀਂ ਸਕਦੀ ਕਿਉਂਕਿ ਨਿਸ਼ਕਪਟ ਸਾਧਨ ਕੋਈ ਕੀਤਾ ਨਹੀਂ ਅਤੇ ਨਾ ਹੀ ਕੋਈ ਇੰਦ੍ਰੀ ਆਪ ਜੀ ਦੀ ਵਲ ਭੇਜ ਸਕਦੀ ਹਾਂ ਕਿਉਂਕਿ ਇੰਦ੍ਰੀਆਂ ਸਾਰੀਆਂ ਵਿਸ਼ੇ ਪ੍ਰਾਇਣ ਹਨ।

*ਅਥਵਾ:-*ਇਹਨਾਂ ਇੰਦ੍ਰੀਆਂ ਦੇ ਆਪ ਵਿਸ਼ੇ ਨਹੀਂ ਹੋ।

**ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ॥**

ਹੇ ਸਮਾਧੀ ਰੂਪ ਸਭਾਗੀ ਨੀਂਦਰੇ! ਤੂੰ ਆ ਕੇ ਪ੍ਰਾਪਤ ਹੋ! ਮਤਾਂ ਚਿੱਤ-ਬਿਰਤੀ ਦੀ ਇਕਾਗਰਤਾ ਰੂਪ ਸੁਪਨਾ ਆ ਜਾਵੇ ਤਾਂ ਮੈਂ ਆਪਣੇ ਪਤੀ ਪਰਮਾਤਮਾ ਨੂੰ ਵੇਖ ਲਵਾਂ। ਮਹਾਤਮਾ ਬੋਲੇ-

**ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥**

ਤਿਸ ਮਾਲਕ ਪਰਮਾਤਮਾ ਦੀ ਗੱਲ-ਬਾਤ ਜੇ ਤੈਨੂੰ ਕੋਈ ਆਖੈ=ਸੁਣਾਵੇ, ਤਾਂ ਉਸ ਨੂੰ ਤੂੰ ਕੀ ਦੇਵੇਂਗੀ?

ਜਗਿਆਸੂ ਰੂਪ ਸਖੀ ਨੇ ਕਿਹਾ-

**ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥**

ਸੀਸੁ=ਹੰਕਾਰ ਨੂੰ ਵੱਢ ਕੇ ਬੈਠਣ ਨੂੰ ਜਗ੍ਹਾ ਦੇਵਾਂਗੀ ਅਤੇ ਵਿਣੁ ਸਿਰ=ਨਿਰ-ਹੰਕਾਰ ਹੋ ਕੇ ਸੇਵਾ ਕਰਾਂਗੀ।

**ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ॥੧॥੩॥**

ਜੀਵਤ ਭਾ ਤੋਂ ਕਿਉਂ ਨਾ ਮਰਾਂਗੀ ਤੇ ਆਪਣੇ ਜੀਅ ਨੂੰ ਕਿਉਂ ਨਾ ਦੇਵਾਂਗੀ ਭਾਵ ਜਰੂਰ ਦੇਵਾਂਗੀ ਜਿਨ੍ਹਾਂ ਦੀ ਕਿਰਪਾ ਨਾਲ ਸਹੁ=ਪਤੀ ਪਰਮਾਤਮਾ ਵਿਡਾਣਾ=ਪਰਾਇਆ ਹੋਇਆ ਹੋਇਆ ਮੇਰਾ ਆਪਣਾ ਹੋਵੇਗਾ॥ ੧॥ ੩॥

*ਯਥਾ:- ਹਉ ਮਨੁ ਅਰਪੀ ਸਭੁ ਤਨੁ ਅਰਪੀ ਅਰਪੀ ਸਭਿ ਦੇਸਾ॥*
*ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ ਜੋ ਪ੍ਰਭ ਦੇਇ ਸਦੇਸਾ॥*

(ਗਉੜੀ ਛੰਤ ਮਹਲਾ ੫, ਪੰਨਾ ੨੪੭)

ਗੁਰੂ ਜੀ ਨੇ ਐਸੇ ਪ੍ਰੇਮ ਵਿਚ ਮਸਤ ਹੋ ਕੇ ਇਹ ਸ਼ਬਦ ਉਚਾਰਿਆ ਹੈ ਕਿ ਰਹਾਉ ਲਿਖਣਾ ਵੀ ਰਹਿ ਗਿਆ ਹੈ। ਅਤੇ ਇਸ ਸ਼ਬਦ ਵਿਚ ਅੰਕ ਭੀ ਕੋਈ ਨਹੀਂ ਲਿਖਿਆ।

**ਮੋਰੀ ਰੁਣ ਝੁਣ ਲਾਇਆ ਵਾਲਾ ਸ਼ਬਦ ਸਮਾਪਤੰ**

★★★

# ਦਸਾਂ ਸਤਿਗੁਰਾਂ ਦੀ ਬੰਸਾਵਲੀ

## ਪਹਿਲੀ ਪਾਤਿਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ

ਆਪ ਜੀ ਦਾ ਅਵਤਾਰ *ਬੇਦੀ ਬੰਸ ਵਿਖੇ ਹੋਇਆ।

ਅਵਤਾਰ ਸਥਾਨ –

ਰਾਇ ਭੋਇ ਦੀ ਤਲਵੰਡੀ (ਸ੍ਰੀ ਨਨਕਾਣਾ ਸਾਹਿਬ)। ਜੋ ਕਿ ਅੱਜ ਕੱਲ ਪਾਕਿਸਤਾਨ ਵਿਚ ਹੈ।

ਅਵਤਾਰ ਸੰਮਤ –

ਕਤਕ ਸੁਦੀ ਪੂਰਨਮਾਸ਼ੀ ੧੫੨੬ ਬਿਕ੍ਰਮੀ ਮੁਤਾਬਿਕ ੨੯ ਨਵੰਬਰ ੧੪੬੯ ਈ: ਦੋ ਪਹਿਰ ਤੇ ੧ ਘੜੀ ਰਾਤ ਬੀਤੀ, ਅਰਥਾਤ ੧੨ ਵਜੇ ਤੋਂ ਪਿਛੋਂ ਅਵਤਾਰ ਹੋਇਆ।

| ਮਾਤਾ | ਪਿਤਾ | ਚਾਚਾ | ਦਾਦਾ | ਦਾਦੀ | ਪਰਦਾਦਾ |
|---|---|---|---|---|---|
| ਤ੍ਰਿਪਤਾ ਜੀ। | ਕਾਲੂ ਜੀ। | ਲਾਲੂ ਜੀ। | ਸ਼ਿਵ ਰਾਮ ਜੀ। | ਬਨਾਰਸੀ। | ਕਲਪਤ ਰਾਇ। |

| ਭੈਣ | ਨਾਨਾ | ਨਾਨੀ | ਮਾਮਾ | ਮਹਿਲ | ਸਸ | ਸਹੁਰਾ |
|---|---|---|---|---|---|---|
| ਬੇਬੇ ਨਾਨਕੀ ਜੀ। | ਰਾਮਾ। | ਭਿਰਾਈ। | ਕ੍ਰਿਸ਼ਨਾ। | ਸੁਲੱਖਣੀ ਜੀ। | ਚੰਦੋ ਰਾਣੀ। | ਮੂਲ ਚੰਦ। |

ਨੋਟ – ਬੇਬੇ ਨਾਨਕੀ ਜੀ ਦਾ ਜਨਮ ੩ ਵਿਸਾਖ ਸੰਮਤ ਬਿਕ੍ਰਮੀ ੧੫੨੧ ਨੂੰ ਹੋਇਆ। ਨਾਨਕੇ ਘਰ ਪਿੰਡ ਡੇਰਾ ਚਹਿਲ, ਲਾਹੌਰ ਦੇ ਜ਼ਿਲੇ ਵਿਚ ਓਥੇ ਬੇਬੇ ਨਾਨਕੀ ਜੀ ਦਾ ਜਨਮ ਅਸਥਾਨ ਗੁਰਦੁਆਰਾ ਬਣਿਆ ਹੋਇਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਭੈਣ ਨਾਨਕੀ ਜੀ ਪੰਜ ਸਾਲ ਸਤ ਮਹੀਨੇ ਵੱਡੇ ਸਨ।

ਫਿਰ ਸੰਮਤ ੧੫੩੨ ਵਿਚ ਦੀਵਾਨ ਜੈਰਾਮ ਜੀ ਨਾਲ ਸੁਲਤਾਨਪੁਰ ਵਿਆਹੀ ਗਈ।

---

*ਸ੍ਰੀ ਰਾਮ ਚੰਦਰ ਜੀ ਦੇ ਪੁਤ੍ਰ ਕੁਸ਼ੁ, ਕੁਸ਼ੂ ਦੇ ਪੁਤ੍ਰ ਕਾਲਕੇਤ, ਕਾਲਕੇਤ ਦੀ ਕੁਲ ਵਾਲੇ ਜੋ ਕਾਂਸ਼ੀ ਜਾ ਕੇ ਬੇਦ ਪੜ੍ਹੇ ਹਨ ਉਨ੍ਹਾਂ ਤੋਂ ਬੇਦੀ ਬੰਸ ਚਲੀ ਹੈ।

**ਵਿਵਾਹ –**

੨੪ ਜੇਠ ਸੰ: ੧੫੪੫ ਬਿਕ੍ਰਮੀ ਨੂੰ ਸ੍ਰੀ ਸੁਲੱਖਣੀ ਜੀ ਨਾਲ ਵਟਾਲੇ* ਵਿਖੇ ਹੋਇਆ।

**ਗੱਦੀ –**

ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਦੋਂ ਹੀ ਗੱਦੀ ਮਿਲੀ ਹੋਈ ਸੀ, ਭਾਵ ਗੁਰ ਸਰੂਪਤਾ ਵਿਚ ਪ੍ਰਗਟ ਹੋਏ ਹਨ।

**ਸੁਪੁਤ੍ਰ –**

ਬਾਬਾ ਸ੍ਰੀ ਚੰਦ ਜੀ ਅਤੇ ਲਖਮੀ ਦਾਸ ਜੀ ਦੋ ਸਪੁਤ੍ਰ ਹੋਏ ਹਨ।

ਬਾਬਾ ਸ੍ਰੀ ਚੰਦ ਜੀ ੧੫੫੧ ਬਿਕ੍ਰਮੀ ਨੂੰ ਪ੍ਰਗਟੇ।

ਬਾਬਾ ਲਖਮੀ ਦਾਸ ਜੀ ੧੫੫੪ ਬਿਕ੍ਰਮੀ ਨੂੰ ਪ੍ਰਗਟੇ।

ਬਾਬਾ ਲਖਮੀ ਦਾਸ ਜੀ ਦੇ ਪੁਤ੍ਰ ਧਰਮ ਚੰਦ ਜੀ ਸਨ।

ਧਰਮ ਚੰਦ ਜੀ ਦੇ ਸਪੁਤ੍ਰ ਮਾਨਕ ਚੰਦ ਜੀ ਜੋ ਕਿ ੧੬੦੪ ਸੰਮਤ ਵਿਚ ਜੰਮੇ।

**ਗੁਰਤਾ ਗੱਦੀ –**

(੬੯) ਉਨੱਤ੍ਰ ਸਾਲ (੧੦) ਦਸ ਮਹੀਨੇ (੧੦) ਦਸ ਦਿਨ ਕੀਤੀ ਹੈ।

**ਸਾਰੀ ਉਮਰ –**

ਗੁਰੂ ਜੀ ਦੀ ਸਾਰੀ ਉਮਰ ਭੀ ੬੯ ਸਾਲ ੧੦ ਮਹੀਨੇ ੧੦ ਦਿਨ ਹੈ।

**ਜੋਤੀ ਜੋਤ –**

ਸੰਮਤ ਬਿਕ੍ਰਮੀ ੧੫੯੬ ਅਸੂ ਵਦੀ ਦਸਮੀ ਮੁਤਾਬਕ ੧੦ ਅਕਤੂਬਰ ੧੫੩੯ ਈਸਵੀ ਨੂੰ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਜੋਤੀ ਜੋਤ ਸਮਾਏ।

**ਹਕੂਮਤ –**

ਉਸ ਵੇਲੇ ਬਹਲੋਲ ਲੋਦੀ ਸਿਕੰਦਰ ਦੇ ਪਿਤਾ ਬਾਬਰ ਬਾਦਸ਼ਾਹ ਦੀ ਹਕੂਮਤ ਸੀ।

ਇਹ ੧੫੭੮ ਬਿ: ਵਿਚ ਹਿੰਦੁਸਤਾਨ ਆਇਆ ਹੈ।

---

**ਕਈ ਸਜਣ ਗੁਰੂ ਸਾਹਿਬ ਜੀ ਦਾ ਵਿਵਾਹ ਪਖੋਕੇ ਰੰਧਾਵੇ ਹੋਇਆ ਆਖਦੇ ਹਨ। ਪਰ ਗੁਰੂ ਜੀ ਦੇ ਵਿਵਾਹ ਦਾ ਅਸਥਾਨ ਵਟਾਲੇ ਬਣਿਆ ਹੋਇਆ ਹੈ। ਕਵੀ ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਵਿਖੇ ਆਪ ਲਿਖਿਆ ਹੈ ਕਿ ਜਿਸ ਵੇਲੇ ਛੇਵੇਂ ਪਾਤਸ਼ਾਹ ਬਾਬੇ ਗੁਰਦਿੱਤੇ ਜੀ ਨੂੰ ਵਟਾਲੇ ਵਿਆਹੁਣ ਗਏ ਹਨ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਵਾਹ ਅਸਥਾਨ ਵਾਲੇ ਗੁਰਦੁਆਰੇ ਵਿਚ ਬਾਬੇ ਗੁਰਦਿਤੇ ਜੀ ਨੂੰ ਮੱਥਾ ਟਿਕਾਇਆ ਤੇ ਆਪ ਨੇ ਯਾਤਰਾ ਕੀਤੀ ਹੈ।*

*ਪਹਿਲੇ ਸਮੇਂ ਇਹ ਪਖੋਕੇ ਪਿੰਡ ਵਟਾਲੇ ਦੇ ਅਗਵਾੜ ਹੀ ਸੀ ਪ੍ਰੰਤੂ ਹੁਣ ਅੱਠ ਕੋਹ ਦੇ ਫ਼ਾਸਲੇ ਪਰ ਹੋ ਗਿਆ ਹੈ। ਗੁਰੂ ਜੀ ਦਾ ਸਹੁਰਾ ਮੂਲ ਚੰਦ ਪਖੋ ਕੇ ਪਿੰਡ ਦੀ ਪਟਵਾਰ ਕਰਦਾ ਹੁੰਦਾ ਸੀ।*

# ਦੂਜੀ ਪਾਤਿਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ

ਆਪ ਜੀ ਦਾ ਅਵਤਾਰ *ਤੇਹਣ ਬੰਸ ਵਿਚ ਹੋਇਆ ਹੈ।

**ਅਵਤਾਰ ਸਥਾਨ –**

ਮਤੇ ਦੀ ਸਰਾਂ (ਨਾਂਗੇ ਦੀ ਸਰਾਂ) ਤਸੀਲ ਮੁਕਤਸਰ, ਜ਼ਿਲਾ ਫ਼ੀਰੋਜ਼ਪੁਰ।

**ਅਵਤਾਰ ਸੰਮਤ –**

ਵੈਸਾਖ ਸੁਦੀ ਏਕਮ ਸੰਮਤ ੧੫੬੧ ਮੁਤਾਬਕ ੨੩ ਅਪ੍ਰੈਲ ੧੫੦੪ ਈ:।

| ਮਾਤਾ | ਪਿਤਾ | ਦਾਦਾ | ਮਹਿਲ |
|---|---|---|---|
| । | । | । | । |
| ਸਭਰਾਈ, (ਦਯਾ ਕੌਰ)। | ਬਾਬਾ ਫੇਰੂ ਜੀ। | ਕੀਰਤ ਮਲ। | ਮਾਤਾ ਖੀਵੀ ਜੀ ਖਡੂਰ ਸਾਹਿਬ। |

---

*ਰਾਜੇ ਜਨਕ ਦੀਆਂ ੪ ਲੜਕੀਆਂ ਸਨ, ਉਸ ਨੇ ਚਾਰੇ ਹੀ ਰਾਜੇ ਦਸਰਥ ਦੇ ਪੁਤਰਾਂ ਨਾਲ ਵਿਵਾਹੀਆਂ ਸਨ।

ਤੁਲਸੀ ਰਾਮਾਇਣ ਵਿਚ ਲਿਖਿਆ ਹੈ ਅਤੇ ਸ੍ਰੀ ਕਲਗੀਧਰ ਜੀ ਨੇ ਦਸਮ ਗ੍ਰੰਥ ਵਿਚ ਭੀ ਲਿਖਿਆ ਹੋਇਆ ਹੈ –

ਪਹਿਲੀ ਲੜਕੀ ਸੀਤਾ ਜੀ ਦਾ ਸ੍ਰੀ ਰਾਮ ਚੰਦ੍ਰ ਜੀ ਨਾਲ।

ਦੂਜੀ ਲੜਕੀ ਉਰਮਲਾ ਦਾ ਲਛਮਨ ਨਾਲ।

ਤੀਜੀ ਲੜਕੀ ਸੁਰਤ ਕ੍ਰਿਤ ਦਾ ਸ਼ਤ੍ਰਘਣ ਨਾਲ।

ਚੌਥੀ ਲੜਕੀ ਮਾਂਡਵੀ ਦਾ ਭਰਥ ਨਾਲ।

ਲਛਮਨ ਪਹਿਲੇ ੧੪ ਸਾਲ ਬਨ ਵਿਖੇ ਜਤੀ ਰਿਹਾ ਹੈ। ਫੇਰ ਘਰ ਆਇਆਂ ਇਸ ਦੇ ਦੋ ਪੁਤਰ ਹੋਏ। (੧) ਤਖ, (੨) ਅੰਕਤ।

ਤਖ ਨਾਮੇ ਪੁਤਰ ਤੋਂ ਤੇਹਣ ਬੰਸ ਚਲੀ ਹੈ।

ਭਰਥ ਦੇ ਵੀ ਦੋ ਪੁੱਤਰ ਹੋਏ ਹਨ – (੧) ਭੱਲਨ, (੨) ਚੰਦ੍ਰਕੇਤ।

ਭੱਲਨ ਨਾਮੇ ਪੁਤਰ ਤੋਂ ਭਲੇ ਬੰਸ ਚਲੀ ਹੈ।

ਸ਼ਤ੍ਰਘਣ ਦੇ ਵੀ ਦੋ ਪੁਤਰ ਹੋਏ ਹਨ – (੧) ਭਿਰਤ, (੨) ਕੁਲੀਨ।

ਸ੍ਰੀ ਰਾਮ ਚੰਦਰ ਜੀ ਦੇ ਵੀ ਦੋ ਪੁਤ੍ਰ ਹੋਏ ਹਨ – (੧) ਲਊ, (੨) ਕੁਸ਼ੂ।

ਇਨ੍ਹਾਂ ਦੋਹਾਂ ਪੁਤ੍ਰਾਂ ਨੇ ਹੀ ਰਾਮ ਚੰਦਰ ਜੀ ਤੋਂ ਪਿਛੋਂ ਰਾਜ ਸੰਭਾਲਿਆ ਹੈ।

ਲਊ ਤੋਂ ਸੋਢੀ ਹੋਏ ਹਨ। ਕੁਸ਼ੂ ਤੋਂ ਬੇਦੀ ਬੰਸ ਹੋਈ ਹੈ।

ਵਿਵਾਹ –

ਸੰਘਰ ਪਿੰਡ ਵਿਚ (ਖਡੂਰ ਦੇ ਪਾਸ ਹੀ ਹੈ)।

੧੬ ਮਘਰ ਸੰਮਤ ੧੫੭੬ ਬਿਕ੍ਰਮੀ। ਦੇਵੀ ਚੰਦ ਖਤ੍ਰੀ ਦੀ ਸਪੁਤ੍ਰੀ ਖੀਵੀ ਜੀ ਨਾਲ ਹੋਇਆ।

ਗੱਦੀ –

ਸੰਮਤ ਬਿਕ੍ਰਮੀ ੧੫੯੬ ਅਸੂ ਵਦੀ ਪੰਚਮੀ ਮੁਤਾਬਕ ੬ ਅਕਤੂਬਰ ੧੫੩੯ ਈਸਵੀ ਸਰਾਧਾਂ ਵਿਚ, ਸ੍ਰੀ ਕਰਤਾਰਪੁਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਣ ਤੋਂ ਪੰਜ ਦਿਨ ਪਹਿਲਾਂ।

ਸੁਪੁਤ੍ਰ – ਦੋ

੧. ਬਾਬਾ ਦਾਸੂ ਜੀ, ੨. ਬਾਬਾ ਦਾਤੂ ਜੀ।

ਸਪੁਤ੍ਰੀ –

ਬੀਬੀ ਅਮਰੋ ਜੀ।

ਗੁਰਤਾ ਗੱਦੀ –

ਬਾਰਾਂ ਸਾਲ, ਛੇ ਮਹੀਨੇ, ਚੌਦਾਂ ਦਿਨ।

ਸਾਰੀ ਉਮਰ –

ਸੰਤਾਲੀ ਸਾਲ, ਯਾਰਾਂ ਮਹੀਨੇ ਤਿੰਨ ਦਿਨ।

ਜੋਤੀ ਜੋਤਿ –

ਚੇਤ੍ਰ ਸੁਦੀ ਚੌਥ, ਸੰਮਤ ੧੬੦੯ ਬਿਕ੍ਰਮੀ, ਮੁਤਾਬਕ ੨੭ ਮਾਰਚ ੧੫੫੨ ਈ: ਖਡੂਰ ਸਾਹਿਬ ਵਿਖੇ।

ਹਕੂਮਤ –

ਹਮਾਯੂ ਬਾਦਸ਼ਾਹ ਦੀ ਸੀ।

ਲਹਿਣਾ ਜੀ ਆਪਣੇ ਪਿਤਾ ਵਾਂਙੂ ਦੇਵੀ ਦੇ ਭਗਤ ਸਨ, ਦੇਵੀ ਦੇ ਭਗਤਾਂ ਦੀ ਜਮਾਤ ਦੇ ਮੁਖੀਏ ਹੋ ਕੇ ਦੁਰਗਾ ਦੇ ਦਰਸ਼ਨ ਨੂੰ ਹਰ ਸਾਲ ਜਾਇਆ ਕਰਦੇ ਸਨ, ਸੰਮਤ ੧੫੮੯ ਵਿਚ ਵੈਸ਼ਨਵ ਦੇਵੀ, ਨਾਨਕ ਪ੍ਰਕਾਸ਼ ਅਨੁਸਾਰ ਜ੍ਵਾਲਾ ਮੁਖੀ ਦੀ ਯਾਤਰਾ ਜਾਂਦੇ ਹੋਏ ਕਰਤਾਰਪੁਰ ਗੁਰੂ ਨਾਨਕ ਦੇਵ ਜੀ ਨੂੰ ਮਿਲੇ ਦਰਸ਼ਨ ਕਰਦਿਆਂ ਮਨ ਸ਼ਾਂਤ ਹੋ ਗਿਆ।

# ਤੀਜੀ ਪਾਤਿਸ਼ਾਹੀ
# ਸ੍ਰੀ ਗੁਰੂ ਅਮਰਦਾਸ ਸਾਹਿਬ ਜੀ

ਆਪ ਜੀ ਦਾ ਅਵਤਾਰ *ਭਲੇ ਬੰਸ ਵਿਖੇ ਹੋਇਆ ਹੈ।

**ਅਵਤਾਰ ਸਥਾਨ –**

ਬਾਸਰਕੇ (ਸੰਨ੍ਹ ਸਾਹਿਬ) ਜ਼ਿਲਾ ਸ੍ਰੀ ਅੰਮ੍ਰਿਤਸਰ।

**ਅਵਤਾਰ ਸੰਮਤ –**

ਵੈਸਾਖ ਸੁਦੀ ਚੌਦਸ ੧੫੨੬ ਬਿਕ੍ਰਮੀ, ਮੁਤਾਬਕ ੫ ਮਈ ੧੪੬੯ ਈਸਵੀ।

| ਮਾਤਾ | ਪਿਤਾ |
|---|---|
| ਲਛਮੀ (ਰੂਪ ਕੌਰ) | ਬਾਬਾ ਤੇਜ ਭਾਨ ਜੀ। |

**ਮਹਿਲ –** ਮਾਤਾ ਰਾਮੋ ਜੀ, ਪਿੰਡ ਖੇਮ ਕਰਨ - ਪੱਟੀ ਤੋਂ ਪਰੇ, ਜ਼ਿਲਾ ਅੰਮ੍ਰਿਤਸਰ।

**ਵਿਵਾਹ –** ੧੭ ਮਾਘ ਸੰਮਤ ਬਿਕ੍ਰਮੀ ੧੫੫੬।

**ਸਪੁੱਤ੍ਰ –** ਬਾਬਾ ਮੋਹਨ ਜੀ, ਬਾਬਾ ਮੋਹਰੀ ਜੀ।

**ਸਪੁੱਤਰੀਆਂ –** ਬੀਬੀ ਦਾਨੀ ਜੀ, ਬੀਬੀ ਭਾਨੀ ਜੀ।

**ਗੱਦੀ –** ਚੇਤਰ ਸੁਦੀ ਏਕਮ ੧੬੦੯ ਬਿਕ੍ਰਮੀ ਮੁਤਾਬਿਕ ੨੫ ਮਾਰਚ ੧੫੫੨ ਈਸਵੀ ਨੂੰ ਖਡੂਰ ਸਾਹਿਬ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ ਜੋਤੀ ਜੋਤ ਸਮਾਣ ਤੋਂ ਤਿੰਨ ਦਿਨ ਪਹਿਲਾਂ ਗੁਰਤਾ ਗੱਦੀ ਮਿਲੀ ਹੈ।

**ਗੁਰਤਾ ਗੱਦੀ –**

ਇਕੀ ਸਾਲ ਪੰਜ ਮਹੀਨੇ ਚੋਦਾਂ ਦਿਨ ਕੀਤੀ ਹੈ। ਅਤੇ ਚੌਰਾਸੀ ਪੌੜੀਆਂ ਵਾਲੀ ਬਾਵਲੀ ਸਾਹਿਬ ਬੜੀ ਸੁੰਦਰ ੧੬੧੬ ਸੰਮਤ ਵਿਚ ਬਨਵਾਣੀ ਸ਼ੁਰੂ ਕੀਤੀ ਕਿ ਜੋ ਗੁਰੂ ਕਾ ਸਿੱਖ ਹਰ ਇਕ ਪੌੜੀ ਤੇ ਬੈਠ ਕੇ ਜਪੁਜੀ ਸਾਹਿਬ ਦਾ ਪਾਠ ੮੪ ਵਾਰੀ ਇਸ਼ਨਾਨ ਕਰਕੇ ਕਰੇਗਾ, ਉਸ ਦੀ ਚੌਰਾਸੀ ਲੱਖ ਜੂਨ ਕੱਟੀ ਜਾਵੇਗੀ। ਇਸ ਕਰਕੇ ਬੜੇ ਸ਼ਰਧਾਲੂ ਸਿੱਖ ਗੋਇੰਦਵਾਲ ਜਾ ਕੇ ਇਸ਼ਨਾਨ ਤੇ ਪਾਠ ਕਰਦੇ ਹਨ।

ਬਾਉਲੀ ਸਾਹਿਬ ਦੀ ਸੇਵਾ ਦਾ ਆਰੰਭ ੧੬੧੬ ਨੂੰ ਹੋਇਆ ਹੈ। ਸੱਤ ਸਾਲ ਬਣਦੀ ਰਹੀ ਹੈ, ਕੜ ਅਜੇਹਾ ਅੜਿਆ ਜੋ ਟੁੱਟਣ ਵਿਚ ਨਾ ਆਵੇ, ਓਦੋਂ ਹੀ ਅਕਬਰ ਬਾਦਸ਼ਾਹ

*ਇਹ ਬੰਸ ਸ੍ਰੀ ਰਾਮ ਚੰਦ੍ਰ ਜੀ ਦੇ ਭਾਈ 'ਭਰਥ' ਦੇ ਪੁਤਰ 'ਭਲਣ' ਤੋਂ ਚਲੀ ਹੈ।

ਦੀ ਲੜਾਈ ਜੈਮਲ ਫਤੇ ਅਤੇ ਚਤੌੜ ਗੜ੍ਹ ਪਰ ਹੁੰਦੀ ਨੂੰ ਕਈ ਸਾਲ ਬੀਤ ਗਏ ਸਨ, ਕਿਲ੍ਹਾ ਟੁੱਟਦਾ ਨਹੀਂ ਸੀ, ਤਾਹਰ ਬੇਗ ਖਾਂ ਸੂਬੇਦਾਰ ਨੇ ਤੇ ਟੋਡਰ ਮਲ ਖਤ੍ਰੀ ਲਾਹੌਰ ਦੇ ਦੀਵਾਨ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਪਰ ਇਸ ਵੇਲੇ ਸ੍ਰੀ ਗੁਰੂ ਅਮਰਦਾਸ ਜੀ ਹਨ ਉਹਨਾਂ ਦੀ ਮੰਨਤ ਮੰਨੋ ਤਾਂ ਭਰੋਸਾ ਹੈ ਕਿਲ੍ਹਾ ਫ਼ਤੇ ਹੋ ਜਾਵੇਗਾ। ਏਹ ਗੱਲ ਦੋਹਾਂ ਤੋਂ ਸੁਣ ਕੇ ਬਾਦਸ਼ਾਹ ਨੇ ਸ਼ਰਧਾ ਨਾਲ ਪੰਜ ਸੌ ਮੋਹਰ ਮੰਨਤ ਮੰਨੀ, ਤੇ ਤਾਹਰ ਬੇਗ ਖਾਂ ਨੇ ਸ੍ਰੀ ਗੁਰੂ ਅਮਰਦਾਸ ਜੀ ਪਾਸ ਆ ਕੇ ਅਰਜ ਕੀਤੀ ਤਾਂ ਗੁਰੂ ਜੀ ਨੇ ਸਹਜ ਸੁਭਾਵ ਬਚਨ ਕਰ ਦਿੱਤਾ, ਜਦ ਸਾਡੀ ਬਾਉਲੀ ਦਾ ਕੜ ਟੁਟੇਗਾ ਉਸੀ ਵੇਲੇ ਚਤੌੜ ਗੜ੍ਹ ਟੁਟੇਗਾ।

ਨਾਜ਼ਮ ਨੇ ਉਸੀ ਵੇਲੇ ਲਾਹੌਰ ਤੋਂ ਕਾਰੀਗਰ ਬੁਲਾ ਕੇ ਕੜ ਤੋੜਨ ਲਈ ਲਗਾ ਦਿੱਤੇ। ਮਾਣਕ ਚੰਦ ਭੀ ਨਾਲ ਲਗਾ ਹੋਇਆ ਸੀ। ਚੌਥੇ ਦਿਨ ੨੩ ਚੇਤ੍ਰ ਸੰਮਤ ੧੬੨੧ ਨੂੰ ਜਿਸ ਵੇਲੇ ਏਧਰ ਬਾਉਲੀ ਦਾ ਕੜ ਟੁਟਿਆ ਹੈ ਉਸੀ ਵੇਲੇ ਓਧਰ ਚਤੌੜ ਦਾ ਕਿਲ੍ਹਾ ਫ਼ਤੇ ਹੋ ਗਿਆ। ਇਹ ਗੱਲ ਸੁਣ ਕੇ ਬਾਦਸ਼ਾਹ ਬੜਾ ਖ਼ੁਸ਼ ਹੋਇਆ ਤੇ ਨੰਗੀ ਪੈਰੀਂ ਚੱਲ ਕੇ ਆਇਆ। ਨਜ਼ਰ ਭੇਟ ਪੰਜ ਸੌ ਮੋਹਰ ਦਿੱਤੀ ਤੇ ੧੨ ਪਿੰਡ ਪ੍ਰਗਣੇ ਝਬਾਲ ਦਾ ਪਟਾ ਲਿਖਵਾ ਕੇ ਗੁਰੂ ਜੀ ਦੀ ਭੇਟ ਕੀਤਾ, ਪਰ ਗੁਰੂ ਜੀ ਨੇ ਜਗੀਰ ਨੂੰ ਕਲੇਸ਼ ਤੇ ਪ੍ਰਾਧੀਨਤਾ ਦਾ ਭੰਡਾਰ ਸਮਝ ਕੇ ਲੈਣ ਤੋਂ ਜਵਾਬ ਦੇ ਕੇ ਆਖਿਆ ਏਹ ਲੰਗਰ ਭੀ ਬਾਦਸ਼ਾਹ ਦਾ ਹੈ, ਅਸੀਂ ਇਤਨਾ ਹੀ ਵੰਡਣ ਦੀ ਸ਼ਕਤੀ ਰਖਦੇ ਹਾਂ, ਅਧਿਕ ਪਕਾਉਣਾ ਤੇ ਵੰਡਣਾ ਭਾਰ ਮਲੂਮ ਹੁੰਦਾ ਹੈ।

ਗੁਰੂ ਜੀ ਦੇ ਮੂੰਹੋਂ ਜਵਾਬ ਸੁਣ ਕੇ ਬਾਦਸ਼ਾਹ ਨੇ ਕਿਹਾ - ਜੇਕਰ ਆਪ ਨਹੀਂ ਲੈਂਦੇ ਤਾਂ ਜੈਸੀ ਬੇਟੀ ਆਪ ਜੀ ਦੀ ਬੀਬੀ ਭਾਨੀ ਹੈ ਤੈਸੀ ਹੀ ਮੇਰੀ ਹੈ ਅਸੀਂ ਉਸਨੂੰ ਏਹ ਪਟਾ ਦੇਂਦੇ ਹਾਂ।

ਮਾਣਕ ਚੰਦ :- ਵੈਰੋਵਾਲ ਦਾ ਵਸਨੀਕ ਇਕ ਪਥਰੀਆ ਖਤ੍ਰੀ, ਜਿਸ ਨੇ ਗੋਇੰਦਵਾਲ ਦੀ ਬਾਉਲੀ ਦਾ ਕੜ ਤੋੜਿਆ ਹੈ ਤੇ ਡੁਬ ਕੇ ਮਰ ਗਿਆ ਸੀ, ਫੇਰ ਸ੍ਰੀ ਗੁਰੂ ਅਮਰਦਾਸ ਜੀ ਨੇ ਉਸ ਨੂੰ ਜੀਵਨ ਬਖ਼ਸ਼ ਕੇ 'ਜੀਵੜਾ' ਨਾਮ ਰਖਿਆ। ਇਹ ਬੜੀ ਕਰਨੀ ਵਾਲਾ ਗੁਰਮੁਖ ਹੋਇਆ ਹੈ, ਇਸ ਨੂੰ ਗੁਰੂ ਅਮਰਦਾਸ ਜੀ ਨੇ ਪ੍ਰਚਾਰਕ ਦੀ ਮੰਜੀ ਬਖ਼ਸ਼ੀ, ਇਸ ਦੀ ਔਲਾਦ ਹੁਣ ਤਕ ਵੈਰੋਵਾਲ ਵਿਚ 'ਜੀਵੜੇ' ਕਰਕੇ ਪ੍ਰਸਿੱਧ ਹਨ, ਏਸੇ ਦੀ ਸੰਗਤ ਕਰ ਕੇ ਮਾਈ ਦਾਸ ਬੈਰਾਗੀ ਗੁਰਸਿਖੀ ਦਾ ਅਧਿਕਾਰੀ ਹੋਇਆ ਸੀ।

**ਸਾਰੀ ਉਮਰ** – ਇਕ ਸੌ ਪੰਜ ਸਾਲ ਚਾਰ ਮਹੀਨੇ ਇਕ ਦਿਨ ਹੈ।

**ਜੋਤੀ ਜੋਤ** – ਭਾਦਰੋਂ ਸੁਦੀ ਪੂਰਨਮਾਸ਼ੀ ੧੬੩੧ ਬਿਕ੍ਰਮੀ, ਮੁਤਾਬਿਕ ੧ ਅਕਤੂਬਰ ੧੫੭੪ ਈ: ਗੋਇੰਦਵਾਲ ਸਾਹਿਬ।

**ਹਕੂਮਤ** – ਅਕਬਰ ਬਾਦਸ਼ਾਹ ਦੀ।

# ਚੌਥੀ ਪਾਤਿਸ਼ਾਹੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ

ਆਪ ਜੀ ਦਾ ਅਵਤਾਰ *ਸੋਢੀ ਬੰਸ ਵਿਖੇ ਹੋਇਆ।

**ਅਵਤਾਰ ਸਥਾਨ –**

ਬਜ਼ਾਰ ਚੂਨਾ ਮੰਡੀ ਲਾਹੌਰ ਬੜਾ ਸੁੰਦਰ ਦਰਬਾਰ ਬਣਿਆ ਹੋਇਆ ਹੈ ਨਾਲ ਅੱਠ ਦੁਕਾਨਾਂ ਹਨ (ਜੋ ਕਿ ਅੱਜ ਕਲ੍ਹ ਪਾਕਿਸਤਾਨ ਵਿਚ ਹੈ) ਜਨਮ ਅਸਥਾਨ ਦੇ ਪਾਸ ਹੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਧਰਮਸਾਲਾ ਹੈ, ਇਸ ਅਹਾਤੇ ਅੰਦਰ ਹੀ ਗੁਰੂ ਅਰਜਨ ਸਾਹਿਬ ਜੀ ਦਾ ਦੀਵਾਨ ਖਾਨਾ ਭੀ ਹੈ, ਏਸੇ ਅਸਥਾਨ ਤੋਂ :- ਮੇਰਾ ਮਨ ਲੋਚੈ ਗੁਰ ਦਰਸਨ ਤਾਈਂ ਵਾਲਾ ਸ਼ਬਦ ਲਿਖ ਕੇ ਗੁਰੂ ਜੀ ਨੇ ਆਪਣੇ ਪਿਤਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਵਲ ਭੇਜਿਆ ਸੀ।

**ਅਵਤਾਰ ਸੰਮਤ –**

ਕੱਤਕ ਵਦੀ ਦੂਜ ੧੫੯੧ ਬਿਕ੍ਰਮੀ, ਮੁਤਾਬਕ ੨ ਨਵੰਬਰ ੧੫੩੪ ਈਸਵੀ।

| ਮਾਤਾ | ਪਿਤਾ |
|---|---|
| ਦਯਾ ਕੌਰ (ਖੇਮ ਕੌਰ)। | ਬਾਬਾ ਹਰਿਦਾਸ ਜੀ |

**ਮਹਿਲ** – ਮਾਤਾ ਭਾਨੀ ਜੀ – ਸ੍ਰੀ ਗੋਇੰਦਵਾਲ ਸਾਹਿਬ ਤੋਂ।

**ਵਿਵਾਹ** – ਸੰਮਤ ੧੬੧੨ ਬਿਕ੍ਰਮੀ।

**ਸਪੁਤ੍ਰ –**

(੧) ਪ੍ਰਿਥੀ ਚੰਦ ਜੀ, (੨) ਮਹਾਦੇਵ ਜੀ, (੩) ਸ੍ਰੀ ਗੁਰੂ ਅਰਜਨ ਦੇਵ ਜੀ।

ਪ੍ਰਿਥੀ ਚੰਦ ੧੬੧੫ ਬਿਕ੍ਰਮੀ ਨੂੰ। ਮਹਾਂਦੇਵ ਜੀ ੧੬੧੮ ਬਿਕ੍ਰਮੀ ਨੂੰ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ੧੬੨੦ ਬਿਕ੍ਰਮੀ ਨੂੰ ਪ੍ਰਗਟੇ।

**ਗੱਦੀ –**

ਭਾਦਰੋਂ ਸੁਦੀ ਤ੍ਰੋਦਸ਼ੀ ੧੬੩੧ ਬਿਕ੍ਰਮੀ, ਮੁਤਾਬਕ ੨੯ ਸਤੰਬਰ ੧੫੭੫ ਈ: ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤ ਸਮਾਣ ਤੋਂ ਦੋ ਦਿਨ ਪਹਿਲਾਂ ਗੁਰਤਾ ਗੱਦੀ ਮਿਲੀ ਸੀ।

---

**ਇਹ ਬੰਸ ਸ੍ਰੀ ਰਾਮ ਚੰਦਰ ਜੀ ਦੇ ਪੁਤਰ ਲਊ ਉਸਦੇ ਪ੍ਰਵਾਰ ਵਿਚੋਂ ਕਾਲ ਰਾਇ ਹੋਇਆ ਹੈ, ਜਿਨ੍ਹਾਂ ਦੇ ਪੁਤਰਾਂ ਨੇ ਸਨੌਢ ਦੇਸ਼ ਵਿਚ ਜਾ ਕੇ ਉਥੇ ਦੀਆਂ ਰਾਜ ਲੜਕੀਆਂ ਵਿਆਹੀਆਂ ਹਨ ਉਸ ਤੋਂ ਸੋਢ ਬੰਸ ਚਲੀ ਹੈ।*

*(ਅਨੰਦ ਸਾਗਰ ਰਾਮਕਲੀ ਸਦ ਦੇ ਟੀਕੇ ਦੇ ਅਖ਼ੀਰ ਇਹ ਸਾਖੀ ਲਿਖੀ ਹੋਈ ਹੈ।)*

**ਗੁਰਤਾ ਗੱਦੀ** – ਛੇ ਸਾਲ ਯਾਰਾਂ ਮਹੀਨੇ ਵੀਹ ਦਿਨ ਕੀਤੀ ਹੈ।

**ਸਾਰੀ ਉਮਰ** – ਸੰਤਾਲੀ ਸਾਲ ਸੋਲਾਂ ਦਿਨ ਹੈ।

**ਜੋਤੀ ਜੋਤ** – ਭਾਦਰੋਂ ਸੁਦੀ ਤੀਜ ੧੬੩੮ ਬਿਕ੍ਰਮੀ, ਮੁਤਾਬਕ ੧੯ ਸਤੰਬਰ ੧੫੮੧ ਈਸਵੀ ਨੂੰ ਸ੍ਰੀ ਗੋਇੰਦਵਾਲ ਸਾਹਿਬ।

**ਹਕੂਮਤ** – ਅਕਬਰ ਬਾਦਸ਼ਾਹ ਦੀ।

★★★

# ਪੰਜਵੀਂ ਪਾਤਿਸ਼ਾਹੀ ਸ੍ਰੀ ਗੁਰੂ ਅਰਜਨ ਦੇਵ ਜੀ

ਆਪ ਜੀ ਦਾ ਅਵਤਾਰ ਸੋਢੀ ਬੰਸ ਵਿਖੇ ਹੋਇਆ ਹੈ।

**ਅਵਤਾਰ ਸਥਾਨ** –

ਸ੍ਰੀ ਗੋਇੰਦਵਾਲ ਸਾਹਿਬ ਜੀ।

**ਅਵਤਾਰ ਸੰਮਤ** –

ਵੈਸਾਖ ਵਦੀ ਸਪਤਮੀ ੧੬੨੦ ਬਿਕ੍ਰਮੀ, ਮੁਤਾਬਕ ੧੪ ਅਪ੍ਰੈਲ ੧੫੬੩ ਈ:।

| ਮਾਤਾ | ਪਿਤਾ | ਸਹੁਰਾ | ਸੱਸ |
|---|---|---|---|
| । | । | । | । |
| ਮਾਤਾ ਭਾਨੀ ਜੀ। | ਸ੍ਰੀ ਗੁਰੂ ਰਾਮਦਾਸ ਸਾਹਿਬ ਜੀ। | ਕਿਸ਼ਨ ਚੰਦ। | ਧਨਵੰਤੀ। |

**ਮਹਿਲ** –

ਮਾਤਾ ਗੰਗਾ ਜੀ, *ਮਉ ਪਿੰਡ ਤੋਂ।

**ਵਿਵਾਹ** – ੨੨ ਹਾੜ ੧੬੪੬ ਬਿਕ੍ਰਮੀ।

**ਸਪੁਤ੍ਰ** –

ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ।

**ਗੱਦੀ** –

ਭਾਦਰੋਂ ਸੁਦੀ ਦੂਜ ੧੬੩੮ ਬਿਕ੍ਰਮੀ, ਮੁਤਾਬਕ ੧੮ ਸਤੰਬਰ ੧੫੮੧ ਈਸਵੀ ਨੂੰ

---

**ਮਉ ਪਿੰਡ ਜ਼ਿਲ੍ਹਾ ਜਲੰਧਰ ਵਿਚ ਹੈ। ਫਲੌਰ ਤੋਂ ੬ ਮੀਲ ਹੈ, 'ਬਿਲਗੇ' ਸਟੇਸ਼ਨ ਤੋਂ ਤਿੰਨ ਮੀਲ ਹੈ।*

*(ਫੁਟ ਨੋਟ ਦਾ ਬਾਕੀ ਪੰਨਾ ੩੧੩ 'ਤੇ ਦੇਖੋ)*

ਅੰਮ੍ਰਿਤਸਰ ਵਿਖੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਜੋਤੀ ਜੋਤ ਸਮਾਣ ਤੋਂ ਇਕ ਦਿਨ ਪਹਿਲਾਂ ਮਿਲੀ ਹੈ।

## ਗੁਰਤਾ ਗੱਦੀ –

ਚਵੀ ਸਾਲ ਨੌ ਮਹੀਨੇ ਦੋ ਦਿਨ ਕੀਤੀ ਹੈ।

## ਸਾਰੀ ਉਮਰ –

ਬਤਾਲੀ ਸਾਲ ਇਕ ਮਹੀਨਾ ਸਤਾਈ ਦਿਨ ਹੈ।

## ਜੋਤੀ ਜੋਤ –

ਜੇਠ ਸੁਦੀ ਚੌਥ ੧੬੬੩ ਬਿਕ੍ਰਮੀ, ਮੁਤਾਬਕ ੨੫ ਮਈ ੧੬੦੫ ਈਸਵੀ ਲਾਹੌਰ ਰਾਵੀ ਦੇ ਕਿਨਾਰੇ। ਕਿਲ੍ਹੇ ਦੇ ਸਾਹਮਣੇ ਹੀ ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਦੇਹੁਰਾ ਹੈ।

## ਹਕੂਮਤ –

ਜਹਾਂਗੀਰ ਬਾਦਸ਼ਾਹ ਦੀ ਸੀ।

## ਵਿਸ਼ੇਸ਼ਤਾ –

ਸਭ ਤੋਂ ਮਹਾਨ ਪਰਉਪਕਾਰ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਇਹ ਕੀਤਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਤਿਆਰ ਕਰਕੇ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਭਾਦਰੋਂ ਸੁਦੀ ਏਕਮ ੧੬੬੧ ਬਿਕ੍ਰਮੀ ਨੂੰ ਪ੍ਰਕਾਸ਼ ਕੀਤੀ। ਪਹਿਲੇ ਗ੍ਰੰਥੀ ਬਾਬਾ ਬੁੱਢਾ ਜੀ ਥਾਪੇ ਗਏ। ਅਤੇ –

ਸੰਮਤ ੧੬੪੩ ਵਿਖੇ ਸੰਤੋਖਸਰ ਦੀ ਸੇਵਾ ਸੰਪੂਰਨ ਕਰਵਾਈ।

ਸੰਮਤ ੧੬੪੩ ਵਿਖੇ ਅੰਮ੍ਰਿਤਸਰ ਸਰੋਵਰ ਨੂੰ ਪੱਕਾ ਕਰਨਾ ਅਰੰਭਿਆ।

---

*(ਪੰਨਾ ੩੧੨ ਦਾ ਬਾਕੀ ਫੁਟ ਨੋਟ)*

*ਬਿਲਗੇ ਨਾਮੇ ਕਸਬੇ ਵਿਚ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਤਿੰਨ ਬਸਤਰ (ਪੱਗ, ਕੁੜਤਾ ਤੇ ਕਛਹਿਰਾ) ਪਏ ਹਨ। ਗੁਰਦੁਆਰਾ ਸੁੰਦਰ ਹੈ, ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ, ਗੁਰਦੁਆਰੇ ਨਾਲ ੩੦ ਘੁਮਾਉਂ ਜ਼ਮੀਨ ਸਮੇਤ ਦੋ ਖੂਹ ਮਹਾਰਾਜਾ ਰਣਜੀਤ ਸਿੰਘ ਵਲੋਂ ਮੁਆਫ਼ ਹਨ। ਏਥੇ ਹਾੜ ੧੮-੧੯-੨੦ ਨੂੰ ਮੇਲਾ ਲੱਗਦਾ ਹੈ। ਅੱਜ ਕਲ੍ਹ ਜਿਥੇ ਮਉ ਪਿੰਡ ਵਸ ਰਿਹਾ ਹੈ ਉਸ ਤੋਂ ਗੁਰਦੁਆਰਾ ਦੋ ਫਰਲਾਂਗ ਬਾਹਰ ਹੈ, ਬਾਬੇ ਅਟਲ ਸਾਹਿਬ ਜਿਤਨਾ ਉਚਾ ਹੈ। ਹਰ ਇਕ ਮਸਿਆ ਨੂੰ ਚੰਗਾ ਮੇਲਾ ਭਰਦਾ ਹੈ। ਅਠ ਘੁਮਾਉਂ ਜ਼ਮੀਨ ਗੁਰਦੁਆਰੇ ਦੇ ਨਾਲ ਹੈ।*

*ਵਿਵਾਹ ਦੇ ਸਮੇਂ ਜੇਹੜਾ ਕਿੱਲਾ ਗੁਰੂ ਜੀ ਨੇ ਆਪਣੇ ਪਵਿੱਤ੍ਰ ਚਰਨ ਛੁਹਾ ਕੇ ਪੁਟਿਆ ਸੀ, ਉਹ ਜੰਡ ਹੁਣ ਤਕ ਹਰਿਆ ਖਲੋਤਾ ਹੈ।*

ਸੰਮਤ ੧੬੪੫ ਵਿਖੇ ਸਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਨੀਂਹ ਰੱਖੀ।

ਸੰਮਤ ੧੬੪੭ ਵਿਖੇ ਸ੍ਰੀ ਤਰਨਤਾਰਨ ਸਾਹਿਬ ਜੀ ਦੀ ਸੇਵਾ ਕਰਵਾਈ।

ਸੰਮਤ ੧੬੫੦ ਵਿਖੇ ਸ੍ਰੀ ਕਰਤਾਰਪੁਰ ਸਾਹਿਬ (ਜਲੰਧਰ) ਦੀ ਸੇਵਾ ਕਰਵਾਈ।

ਸੰਮਤ ੧੬੫੨ ਵਿਖੇ ਛੇਹਰਟਾ ਸਾਹਿਬ ਦੀ ਸੇਵਾ ਕਰਵਾਈ।

ਸੰਮਤ ੧੬੫੬ ਵਿਖੇ ਲਾਹੌਰ ਡੱਬੀ ਬਜ਼ਾਰ ਬਾਉਲੀ ਸਾਹਿਬ ਦੀ ਸੇਵਾ ਕਰਵਾਈ। ਛਜੂ ਵਪਾਰੀ ਦੇ ਅਰਪੇ ਹੋਏ ਧਨ ਤੋਂ ਏਹ ਬਾਵਲੀ ਗੁਰੂ ਜੀ ਨੇ ਲਗਵਾਈ ਸੀ, ਬਾਦਸ਼ਾਹ ਸ਼ਾਹਜਹਾਂ ਦੇ ਸਮੇਂ ਏਹ ਪੂਰੀ ਗਈ, ਮਹਾਰਾਜਾ ਰਣਜੀਤ ਸਿੰਘ ਜੀ ਨੇ ਫਿਰ ਪ੍ਰਗਟ ਕੀਤੀ ਹੈ, ਇਸ ਨਾਲ ੧੧੨ ਹੱਟੀਆਂ ਹਨ, ਜਿਨ੍ਹਾਂ ਦੀ ਚੋਖੀ ਆਮਦਨ ਹੈ।

ਸੰਮਤ ੧੬੫੯-੬੦ ਵਿਖੇ ਰਾਮਸਰ ਸਾਹਿਬ ਦੀ ਸੇਵਾ ਕਰਵਾਈ।

ਅਤੇ ਇਨ੍ਹਾਂ ਹੀ ਦਿਨਾਂ ਵਿਖੇ ਰਾਮਸਰ (ਮੰਜੀ ਸਾਹਿਬ) ਬੈਠ ਕੇ ਸੁਖਮਨੀ ਸਾਹਿਬ ਉਚਾਰਨ ਕੀਤੀ।

*ਨੋਟ* – ਅਹਿਮਦ ਸ਼ਾਹ ਦੁਰਾਨੀ ਨੇ ੧੮੧੮ ਸੰਮਤ ਵਿਚ ਹਰਿਮੰਦਰ ਨੂੰ ਬਰੂਦ ਨਾਲ ਉਡਾ ਕੇ ਸਰੋਵਰ ਨੂੰ ਭਰਵਾ ਦਿੱਤਾ ਸੀ, ਫਿਰ ਖਾਲਸਾ ਨੇ ੧੧ ਵੈਸਾਖ ਸੰਮਤ ੧੮੨੧ ਨੂੰ ਸ: ਜੱਸਾ ਸਿੰਘ ਆਹਲੂਵਾਲੀਆ ਦੇ ਹੱਥੋਂ ਨੀਂਹ ਰਖਵਾ ਕੇ ਕੁਝ ਕੁ ਵਰ੍ਹਿਆਂ ਵਿਚ ਪਹਿਲੇ ਵਾਂਗ ੧੮੩੮ ਵਿਚ ਮੁਕੰਮਲ ਹਰਿਮੰਦਰ ਬਣਾ ਦਿੱਤਾ। ਸਰੋਵਰ ਵਿਚ ਜਲ ਹੰਸਲੀ ਦੀ ਰਾਹੀਂ ਆਉਂਦਾ ਹੈ ਜੋ ਸ੍ਰੀ ਮਾਨ ਮਹੰਤ ਬਾਵਾ ਪ੍ਰੀਤਮ ਦਾਸ ਜੀ ਤੇ ਬਾਵਾ ਸੰਤੋਖ ਦਾਸ ਜੀ ਉਦਾਸੀਨ ਮਹਾਂਪੁਰਸ਼ਾਂ ਨੇ ਪਿੰਡਾਂ ਦੇ ਲੋਕਾਂ ਦੀ ਸਹਾਇਤਾ ਨਾਲ ਸੰਮਤ ੧੮੩੮ ਵਿਚ ਖੁਦਾਈ, ਪਹਿਲਾਂ ਜਲ ਰਾਵੀ ਨਦੀ ਤੋਂ ਲਿਆਂਦਾ ਗਿਆ ਸੀ, ਹੁਣ ਸੰਮਤ ੧੯੨੩ ਤੋਂ ਲੈ ਕੇ ਬਾਰੀ ਦੁਆਬ ਵਾਲੀ ਨਹਿਰ ਵਿਚੋਂ ਲਿਆ ਕੇ ਹੰਸਲੀ ਵਿਚ ਪਾਇਆ ਜਾਂਦਾ ਹੈ।

★★★

# ਛੇਵੀਂ ਪਾਤਿਸ਼ਾਹੀ

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

ਆਪ ਜੀ ਦਾ ਅਵਤਾਰ ਸੋਢੀ ਬੰਸ ਵਿਖੇ ਹੋਇਆ ਹੈ।

**ਅਵਤਾਰ ਸਥਾਨ –**

ਵਡਾਲੀ ਸਾਹਿਬ, (ਸ੍ਰੀ ਅੰਮ੍ਰਿਤਸਰ ਤੋਂ ਚਾਰ ਮੀਲ ਤੇ ਹੈ)।

**ਅਵਤਾਰ ਸੰਮਤ –**

੨੧ ਹਾੜ, ਹਾੜ ਵਦੀ ਏਕਮ ੧੬੫੨ ਬਿਕ੍ਰਮੀ, ਮੁਤਾਬਕ ੬ ਜੂਨ ੧੬੯੬ ਈ:।

| ਮਾਤਾ | ਪਿਤਾ |
|---|---|
| । | । |
| ਮਾਤਾ ਗੰਗਾ ਜੀ। | ਸ੍ਰੀ ਗੁਰੂ ਅਰਜਨ ਦੇਵ ਜੀ। |

**ਮਹਿਲ –**

ਆਪ ਜੀ ਦੇ ਤਿੰਨ ਮਹਿਲ ਸਨ – ਮਾਤਾ ਦਮੋਦਰੀ ਜੀ *ਡੱਲੇ ਤੋਂ। ਮਾਤਾ ਨਾਨਕੀ ਜੀ ਬਾਬੇ ਬਕਾਲੇ ਤੋਂ। ਮਾਤਾ ਮਰਵਾਹੀ ਜੀ ਮੰਡਿਆਲੀ ਤੋਂ।

**ਸਪੁਤ੍ਰ –** ਮਾਤਾ ਦਮੋਦਰੀ 'ਚੋਂ ਬਾਬਾ ਗੁਰਦਿੱਤਾ ਜੀ ਅਤੇ ਬੀਬ ਵੀਰੋ ਜੀ ਹੋਏ।

ਮਾਤਾ ਨਾਨਕੀ 'ਚੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਬਾਬਾ ਅਟੱਲ ਸਾਹਿਬ ਜੀ।

---

*ਰਿਆਸਤ ਕਪੂਰਥਲਾ ਤਸੀਲ ਥਾਣਾ ਸੁਲਤਾਨ ਪੁਰ ਦਾ ਏਹ ਇਕ ਪਿੰਡ ਹੈ ਡੱਲਾ, ਜੋ ਰੇਲਵੇ ਸਟੇਸ਼ਨ ਲੋਹੀਆਂ ਤੋਂ ਤਿੰਨ ਮੀਲ ਪੂਰਬ ਵਲ ਹੈ।*

*ਛੇਵੇਂ ਗੁਰੂ ਜੀ ਦਾ ਸਾਂਢੂ ਸਾਂਈਂ ਦਾਸ ਡਰੋਲੀ ਵਿਚ ਰਹਿੰਦਾ ਸੀ, ਉਸਦੇ ਪ੍ਰੇਮ ਕਰ ਕੇ ਗੁਰੂ ਜੀ ਕਈ ਵਾਰ ਡਰੋਲੀ ਵਿਚ ਆ ਕੇ ਚਿਰੰਕਾਲ ਰਹਿੰਦੇ ਰਹੇ ਹਨ, ਏਸੇ ਥਾਂ ਤੋਂ ਜਾ ਕੇ ਗੁਰੂ ਜੀ ਨੇ ਭਾਈ ਰੂਪੇ ਦਾ ਠੰਢਾ ਜਲ ਛਕਿਆ ਸੀ। ਬਾਬੇ ਗੁਰਦਿੱਤੇ ਜੀ ਦਾ ਜਨਮ ਭੀ ਡਰੋਲੀ ਵਿਚ ਹੋਇਆ ਹੈ, ਜਨਮ ਅਸਥਾਨ ਤੇ ਦਮਦਮਾ ਬਣਿਆ ਹੋਇਆ ਹੈ। ਗੁਰੂ ਹਰਿ ਗੋਬਿੰਦ ਸਾਹਿਬ ਜੀ ਦਾ ਲਗਵਾਇਆ ਹੋਇਆ ਇਥੇ ਇਕ ਖੂਹ ਭੀ ਹੈ, ਮਾਤਾ ਦਮੋਦਰੀ ਦਾ ਦੇਹਾਂਤ ਇਥੇ ਹੀ ਹੋਇਆ ਹੈ, ਦੇਹੁਰਾ ਬਣਿਆ ਹੋਇਆ ਹੈ। ਪਿੰਡ ਤੋਂ ਬਾਹਰ ਜਿਥੇ ਦੀਵਾਨ ਲਗਾਇਆ ਕਰਦੇ ਸਨ ਓਥੇ ਸੁੰਦਰ ਦਰਬਾਰ ਹੈ ਇਸ ਨੂੰ ੧੮੦ ਘੁਮਾਉਂ ਜ਼ਮੀਨ ਮਹਾਰਾਜਾ ਰਣਜੀਤ ਸਿੰਘ ਨੇ ਦਿੱਤੀ ਹੋਈ ਹੈ। ਏਥੇ ਡਰੋਲੀ ਵਿਚ ਹੀ ਨੰਦ ਚੰਦ ਵਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ ਜੋ ਉਸ ਨੇ ਉਦਾਸੀ ਸੰਤਾਂ ਤੋਂ ਲੀਤਾ ਹੋਇਆ ਸੀ, ਮੁੜ ਦਿੱਤਾ ਨਹੀਂ। (ਜ਼ਿਲ੍ਹਾ ਫ਼ਿਰੋਜ਼ਪੁਰ ਤਸੀਲ ਥਾਣਾ ਮੋਗੇ ਦਾ ਪਿੰਡ ਹੈ ਡਰੋਲੀ)।*

ਮਾਤਾ ਮਰਵਾਹੀ 'ਚੋਂ ਸੂਰਜ ਮਲ ਅਤੇ ਅਣੀ ਰਾਇ ਜੀ ਹੋਏ।

ਬਾਬਾ ਅਟੱਲ ਰਾਇ ਸਾਹਿਬ ਜੀ ਦਾ ਜਨਮ ੧੬੭੬ ਵਿਚ ਲਿਖਿਆ ਹੈ ਸਾਵਣ ਵਦੀ ੧੦ ਨੂੰ, ਪਰ ਗੁਰਪ੍ਰਤਾਪ ਸੂਰਜ ਵਿਚ ਅਸੂ ਵਦੀ ੧੦ ਨੂੰ ਲਿਖਿਆ ਹੈ।

੧੬੮੫ ਵਿਚ ਜੋਤੀ ਜੋਤ ਸਮਾਏ ਹਨ। ਬਾਬਾ ਜੀ ਦੀ ਉਮਰ ਨੌਂ ਸਾਲ ਦੀ ਸੀ ਏਸੇ ਕਾਰਨ ਨੌਂ ਛੱਤਾ ਉਚਾ ਮੰਦਰ ਬਣਾਇਆ ਗਿਆ ਹੈ।

ਗੱਦੀ – ਜੇਠ ਵਦੀ ਅਸ਼ਟਮੀ ੧੬੬੩ ਬਿਕ੍ਰਮੀ, ਮੁਤਾਬਕ ੧੫ ਮਈ ੧੬੦੫ ਈਸਵੀ ਸ੍ਰੀ ਅੰਮ੍ਰਿਤਸਰ, ਬ੍ਰਹਮ ਕੁਟੀਆ ਦੇ ਅੱਗੇ ਅਕਾਲ ਤਖ਼ਤ ਸਾਹਿਬ ਦੇ ਪਾਸ।

ਪਹਿਲਾ ਵਿਵਾਹ – ਪਹਿਲਾ ਵਿਵਾਹ ਨਰਾਇਣ ਦਾਸ ਦੀ ਸਪੁਤ੍ਰੀ ਸ੍ਰੀ ਮਤੀ ਦਮੋਦਰੀ ਨਾਲ ੨੨ ਭਾਦਰੋਂ ੧੬੬੧ ਬਿਕ੍ਰਮੀ ਨੂੰ ਹੋਇਆ।

ਦੂਜਾ ਵਿਵਾਹ – ਮਾਤਾ ਹਰਦੇਈ ਦੇ ਉਦਰ ਤੋਂ ਪੈਦਾ ਹੋਈ ਬਾਬੇ ਬਕਾਲੇ ਵਾਲੇ ਹਰੀ ਚੰਦ ਖਤ੍ਰੀ ਦੀ ਬੇਟੀ ਸ੍ਰੀ ਮਤੀ ਨਾਨਕੀ ਜੀ ਨਾਲ ਅੰਮ੍ਰਿਤਸਰ ੮ ਵੈਸਾਖ ਸੰਮਤ ੧੬੭੦ ਵਿਚ ਹੋਇਆ। ਜਿਸ ਤੋਂ ਨੌਵੇਂ ਗੁਰੂ ਸ੍ਰੀ ਗੁਰੂ ਤੇਗ ਬਹਾਦੁਰ ਜੀ ਤੇ ਬਾਬਾ ਅਟੱਲ ਜੀ ਹੋਏ।

ਮਾਤਾ ਨਾਨਕੀ ਜੀ ਦਾ ਦੇਹਾਂਤ ਸੰਮਤ ੧੭੩੫ ਕੀਰਤਪੁਰ ਹੋਇਆ।

ਤੀਜਾ ਵਿਵਾਹ – ਮਾਤਾ ਭਾਗਣ ਦੇ ਉਦਰ ਤੋਂ ਪੈਦਾ ਹੋਈ ਮੰਡਿਆਲੀ ਨਿਵਾਸੀ ਦਯਾ ਰਾਮ ਮਰਵਾਹੇ ਖੱਤ੍ਰੀ ਦੀ ਸਪੁਤ੍ਰੀ ਸ੍ਰੀਮਤੀ 'ਮਰਵਾਹੀ' ਜੀ ਨਾਲ ਸੰਮਤ ੧੬੭੨ ਸਾਵਣ ੧੧ ਨੂੰ ਹੋਇਆ।

ਮਾਤਾ ਮਰਵਾਹੀ ਦਾ ਦੇਹਾਂਤ ਸੰਮਤ ੧੭੦੨ ਵਿਚ ਕੀਰਤਪੁਰ ਹੋਇਆ।

ਗੁਰਤਾ ਗੱਦੀ – ਬੱਤੀ ਸਾਲ, ਦਸ ਮਹੀਨੇ, ਬਾਰਾਂ ਦਿਨ ਕੀਤੀ।

ਸਾਰੀ ਉਮਰ – ਬਤਾਲੀ ਸਾਲ, ਨੌਂ ਮਹੀਨੇ, ਉਨ੍ਹੀ ਦਿਨ ਦੀ ਸੀ।

ਜੋਤੀ ਜੋਤ – ਚੇਤ੍ਰ ਸੁਦੀ ਪੰਚਮੀ ੧੬੯੫ ਬਿਕ੍ਰਮੀ, ਮੁਤਾਬਕ ੨੮ ਮਾਰਚ ੧੬੩੮ ਈ: ਕੀਰਤਪੁਰ ਸਾਹਿਬ (ਪਤਾਲਪੁਰੀ)*।

ਹਕੂਮਤ – ਜਹਾਂਗੀਰ ਬਾਦਸ਼ਾਹ ਅਤੇ ਸ਼ਾਹਜਹਾਂ ਦੀ ਸੀ।

---

**ਸ੍ਰੀ ਹਜ਼ੂਰ ਸਾਹਿਬ ਜੀ ਵਿਖੇ ਮੌਜੂਦ ਲਿਖਤ ਭਾਈ ਮਨੀ ਸਿੰਘ ਜੀ ਵਾਲੀ ਬੀੜ ਵਿਖੇ ਸੰਮਤ ੧੭੦੧ ਜੋਤੀ ਜੋਤ ਸਮਾਉਣਾ ਲਿਖਿਆ ਹੈ। ਪਰ ਗੁਰ ਬਿਲਾਸ ਪਾਤਿਸ਼ਾਹੀ ਛੇਵੀਂ ਅਤੇ ਸੂਰਜ ਪ੍ਰਤਾਪ ਗ੍ਰੰਥ ਵਿਖੇ ਸੰਮਤ ੧੬੯੫ ਹੀ ਲਿਖਿਆ ਹੈ ਇਹ ਠੀਕ ਹੈ।*

*(ਗੁਰ ਬਿਲਾਸ ਪਾਤਿਸ਼ਾਹੀ ਛੇਵੀਂ, ਪੰਨਾ ੫੩੪)*

# ਸਤਵੀਂ ਪਾਤਿਸ਼ਾਹੀ

# ਸ੍ਰੀ ਗੁਰੂ ਹਰਿਰਾਇ ਸਾਹਿਬ ਜੀ

ਆਪ ਜੀ ਦਾ ਅਵਤਾਰ ਸੋਢੀ ਬੰਸ ਵਿਖੇ ਹੋਇਆ ਹੈ।

**ਅਵਤਾਰ ਅਸਥਾਨ –**

ਕੀਰਤਪੁਰ ਸਾਹਿਬ (ਜ਼ਿਲਾ ਹੁਸ਼ਿਆਰਪੁਰ)।

**ਅਵਤਾਰ ਸੰਮਤ –**

ਮਾਘ ਸੁਦੀ ਚੌਦਸ਼ ੧੬੮੭ ਬਿਕ੍ਰਮੀ, ਮੁਤਾਬਕ ੫ ਫਰਵਰੀ ੧੬੩੦ ਈਸਵੀ।

| ਮਾਤਾ | ਪਿਤਾ |
|---|---|
| । | । |
| ਨਿਹਾਲ ਕੌਰ ਜੀ, (ਨੇਤੀ ਜੀ)। | ਬਾਬਾ ਗੁਰਦਿੱਤਾ ਜੀ। |

**ਮਹਿਲ** – ਆਪ ਜੀ ਦੇ ਅੱਠ ਮਹਿਲ ਸਨ –

(੧) ਕ੍ਰਿਸ਼ਨ ਕੌਰ। (੨) ਚੰਦ ਕੌਰ। (੩) ਰਾਮ ਕੌਰ। (੪) ਕੋਟ ਕਲਿਆਣੀ। (੫) ਤੋਖੀ ਜੀ। (੬) ਅਨੋਖੀ ਜੀ। (੭) ਲਡਿਕੀ ਜੀ। (੮) ਪ੍ਰੇਮ ਕੌਰ।

**ਵਿਵਾਹ –**

੧੭ ਹਾੜ ੧੬੯੩ ਬਿਕ੍ਰਮੀ।

**ਸੁਪੁਤ੍ਰ –**

ਰਾਮ ਰਾਇ ਜੀ ਅਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ।

ਮਾਤਾ ਰਾਮ ਕੌਰ 'ਚੋਂ ਰਾਮ ਰਾਇ ਜੀ ਅਤੇ

ਮਾਤਾ ਕ੍ਰਿਸ਼ਨ ਕੌਰ 'ਚੋਂ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਪ੍ਰਗਟੇ।

**ਗੱਦੀ –**

ਚੇਤ੍ਰ ਸੁਦੀ ਤਰੌਦਸ਼ੀ ੧੬੯੫ ਬਿਕ੍ਰਮੀ, ਮੁਤਾਬਕ ੨੨ ਮਾਰਚ ੧੬੩੮ ਈਸਵੀ ਕੀਰਤਪੁਰ ਸਾਹਿਬ।

**ਗੁਰਤਾ ਗੱਦੀ** – ਬਾਈ ਸਾਲ, ਛੇ ਮਹੀਨੇ, ਵੀਹ ਦਿਨ ਕੀਤੀ।

**ਸਾਰੀ ਉਮਰ –**

ਤੀਹ ਸਾਲ, ਅਠ ਮਹੀਨੇ, ਵੀਹ ਦਿਨ ਦੀ ਸੀ।

## ਜੋਤੀ ਜੋਤ -

ਕਤਕ ਵਦੀ ਨੌਮੀ ੧੭੮੧ ਬਿਕ੍ਰਮੀ, ਮੁਤਾਬਕ ੮ ਨਵੰਬਰ ੧੬੬੧ ਈਸਵੀ ਨੂੰ ਕੀਰਤਪੁਰ ਸਾਹਿਬ (ਪਤਾਲ ਪੁਰੀ)

## ਹਕੂਮਤ -

ਸ਼ਾਹ ਜਹਾਂ ਅਤੇ ਔਰੰਗਜ਼ੇਬ ਦੀ ਸੀ।

---

*ਨੋਟ* – ਗੜ ਗੰਗਾ ਦੇ ਇਲਾਕੇ ਇਕ ਅਨੂਪ ਨਗਰੀ ਹੈ ਉਥੋਂ ਦਾ ਰਾਜਾ 'ਰਾਜਾ ਰਾਮ' ਨਾਮ ਕਰ ਕੇ ਸੀ, ਉਸ ਦੀਆਂ ੪ ਰਾਣੀਆਂ ਸਨ ਅਤੇ ਅੱਠ ਲੜਕੀਆਂ ਸਨ। ਉਹ ਸਾਰੇ ਪਰਵਾਰ ਸਮੇਤ ਛੇਵੇਂ ਪਾਤਿਸ਼ਾਹ ਜੀ ਦੇ ਦਰਸ਼ਨਾਂ ਨੂੰ ਆਇਆ। ਉਸ ਵੇਲੇ ਰਾਜਾ ਨੇ ਬੇਨਤੀ ਕਰ ਕੇ ਛੇਵੇਂ ਪਾਤਿਸ਼ਾਹ ਜੀ ਨੂੰ ਲੜਕੀ ਦਾ ਵਿਆਹ ਕਰਨ ਵਾਸਤੇ ਮਨਾਇਆ। ਪਰ ਉਸ ਵੇਲੇ ਅੱਠਾਂ ਹੀ ਲੜਕੀਆਂ ਨੇ ਆਪਣੀ ਇਛਾ ਮਾਤਾਵਾਂ ਅਗੇ ਰਖੀ ਕਿ ਸਾਡੀ ਸਾਰੀਆਂ ਦੀ ਸ਼ਾਦੀ ਇਥੇ ਗੁਰੂ ਘਰ ਵਿਖੇ ਹੀ ਹੋਵੇ।

ਉਸ ਵੇਲੇ ਛੇਵੇਂ ਪਾਤਿਸ਼ਾਹ ਜੀ ਦੀ ਆਗਿਆ ਪਾ ਕੇ ਅਨੂਪ ਨਗਰੀ ਦੇ ਰਾਜੇ ਰਾਜਾ ਰਾਮ ਨੇ ਆਪਣੀਆਂ ਅੱਠਾਂ ਹੀ ਲੜਕੀਆਂ ਦੀ ਸ਼ਾਦੀ ਸਤਵੇਂ ਪਾਤਿਸ਼ਾਹ ਜੀ ਦੇ ਨਾਲ ਕਰ ਦਿੱਤੀ।

ਪ੍ਰੰਤੂ ਉਲਾਦ ਦੋ ਵਿਚੋਂ ਹੀ ਹੋਈ ਹੈ- ਮਾਤਾ ਕਿਸ਼ਨ ਕੌਰ 'ਚੋਂ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਹੋਏ। ਮਾਤਾ ਰਾਮ ਕੌਰ 'ਚੋਂ ਰਾਮ ਰਾਇ ਜੀ ਹੋਏ।

ਬਾਕੀ ਦੀਆਂ ਮਾਤਾਵਾਂ 'ਜੋਗ ਅਰੂੜ' ਹੋ ਕੇ ਸਮਾਧੀ ਵਿਚ ਲੀਣ ਰਹੀਆਂ ਹਨ। ਬੰਸ ਦੀ ਇਛਾ ਦੋਹਾਂ ਮਾਤਾਵਾਂ ਨੇ ਕੀਤੀ ਸੀ ਏਸ ਕਰਕੇ ਦੋਹਾਂ ਦੇ ਘਰ ਹੀ ਉਲਾਦ ਹੋਈ ਹੈ।

ਜਿਸ ਵੇਲੇ ਇਨ੍ਹਾਂ ਨੇ ਸਪੁਤ੍ਰ ਹੋਣ ਦੀ ਇਛਾ ਪਰਗਟ ਕੀਤੀ ਤਾਂ ਗੁਰੂ ਜੀ ਨੇ 'ਮੂਲ ਮੰਤ੍ਰ' ਲਿਖ ਕੇ ਦੇ ਦਿੱਤਾ ਤੇ ਇਸ ਤਰ੍ਹਾਂ ਕਿਹਾ ਇਸ ਨੂੰ ਘੋਲ ਕੇ ਪੀ ਲਵੋ ਸੰਤਾਨ ਹੋ ਜਾਏਗੀ। ਇਹ ਗੱਲ ਸੁਣ ਕੇ ਮਾਤਾ ਕ੍ਰਿਸ਼ਨ ਕੌਰ ਜੀ ਨਿਰਾਸ਼ ਹੋ ਗਏ, ਆਖਣ ਲੱਗੇ ਮੈਂ ਇਹ ਨਹੀਂ ਪੀਣਾ ਮੈਂ ਤਾਂ ਗੁਰੂ ਜੀ ਦੀ ਛੋਹ ਪ੍ਰਾਪਤ ਕਰਨੀ ਹੈ। ਪਰ ਮਾਤਾ ਰਾਮ ਕੌਰ ਨੇ ਬਚਨ ਮੰਨ ਕੇ ਮੰਤਰ ਘੋਲ ਕੇ ਜਲ ਵਿਚ ਪੀ ਲੀਤਾ ਸੀ, ਇਸ ਤੇ ਉਹਨਾਂ ਦੇ ਘਰ ਰਾਮ ਰਾਇ ਜੀ ਪਹਿਲੇ ਹੋ ਗਏ। ਪਰ ਜਿਸ ਵੇਲੇ ਸੌਂਕਣ ਦੇ ਘਰ ਪੁਤਰ ਦੇਖਿਆ ਤਾਂ ਮਾਤਾ ਕ੍ਰਿਸ਼ਨ ਕੌਰ ਜੀ ਨੂੰ ਬੜਾ ਅਫ਼ਸੋਸ ਲੱਗਾ, ਫੇਰ ਗੁਰੂ ਜੀ ਦਾ ਹੁਕਮ ਮੰਨ ਕੇ ਮੂਲ ਮੰਤ੍ਰ ਘੋਲ ਕੇ ਪੀਤਾ ਤਾਂ ਫਿਰ ਉਸ ਦੇ ਘਰ ਵਿਚ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਪ੍ਰਗਟ ਹੋਏ।

★★★

# ਅੱਠਵੀਂ ਪਾਤਿਸ਼ਾਹੀ

# ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ

ਆਪ ਜੀ ਦਾ ਅਵਤਾਰ ਸੋਢੀ ਬੰਸ ਵਿਖੇ ਹੋਇਆ ਹੈ।

**ਅਵਤਾਰ ਸਥਾਨ –**

ਕੀਰਤਪੁਰ ਸਾਹਿਬ (ਜ਼ਿਲਾ ਹੁਸ਼ਿਆਰਪੁਰ)।

**ਅਵਤਾਰ ਸੰਮਤ –**

ਸਾਵਣ ਵਦੀ ਨੌਮੀ ੧੭੧੩ ਬਿਕ੍ਰਮੀ, ਮੁਤਾਬਕ ੧੪ ਜੁਲਾਈ ੧੬੫੬ ਈਸਵੀ।

| ਮਾਤਾ | ਪਿਤਾ |
| --- | --- |
| ਕਿਸ਼ਨ ਕੌਰ ਜੀ। | ਸਤਿਗੁਰੂ ਹਰਿਰਾਏ ਸਾਹਿਬ ਜੀ। |

**ਗੱਦੀ–**

ਕਤਕ ਵਦੀ ਨੌਮੀ ੧੭੧੮ ਬਿਕ੍ਰਮੀ, ਮੁਤਾਬਕ ੮ ਨਵੰਬਰ ੧੬੬੧ ਈਸਵੀ।

**ਗੁਰਤਾ ਗੱਦੀ –**

ਦੋ ਸਾਲ, ਪੰਜ ਮਹੀਨੇ, ਵੀਹ ਦਿਨ।

**ਸਾਰੀ ਉਮਰ –**

ਸਤ ਸਾਲ, ਅੱਠ ਮਹੀਨੇ, ਦੋ ਦਿਨ।

**ਜੋਤੀ ਜੋਤ –**

ਚੇਤ੍ਰ ਸੁਦੀ ਚੌਦਸ਼ ੧੭੨੧ ਬਿਕ੍ਰਮੀ, ਮੁਤਾਬਕ ੬ ਅਪ੍ਰੈਲ ੧੬੬੪ ਈਸਵੀ ਦਿੱਲੀ ਜਮਨਾ ਨਦੀ ਦੇ ਕਿਨਾਰੇ ਬਾਲਾ ਸਾਹਿਬ ਅਸਥਾਨ ਹੈ। ਜਿਸ ਦਾ ਪ੍ਰਸਿੱਧ ਨਾਮ ਗੁਰਦੁਆਰਾ ਬੰਗਲਾ ਸਾਹਿਬ ਹੈ।

**ਹਕੂਮਤ –**

ਔਰੰਗਜ਼ੇਬ ਬਾਦਸ਼ਾਹ ਦੀ ਸੀ।

☆☆☆

# ਨੌਵੀਂ ਪਾਤਿਸ਼ਾਹੀ

# ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਜੀ

ਆਪ ਜੀ ਦਾ ਅਵਤਾਰ ਸੋਢੀ ਬੰਸ ਵਿਖੇ ਹੋਇਆ ਹੈ।

**ਅਵਤਾਰ ਸਥਾਨ** – ਸ੍ਰੀ ਅੰਮ੍ਰਿਤਸਰ ਗੁਰੂ ਕੇ ਮਹਿਲ।

**ਅਵਤਾਰ ਸੰਮਤ** –

ਵੈਸਾਖ ਵਦੀ ਪੰਚਮੀ ੧੬੭੮ ਬਿਕ੍ਰਮੀ, ਮੁਤਾਬਕ ੧੨ ਅਪ੍ਰੈਲ ੧੬੨੧ ਈਸਵੀ।

| ਮਾਤਾ | ਪਿਤਾ |
| --- | --- |
| । | । |
| ਨਾਨਕੀ ਜੀ। | ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ। |

**ਮਹਿਲ** – ਮਾਤਾ ਗੂਜਰੀ ਜੀ, ਦੁਆਬੇ ਕਰਤਾਰਪੁਰ ਤੋਂ।

**ਵਿਵਾਹ** – ੧੫ ਅਸੂ, ਅਸੂ ਸੁਦੀ ਪੰਚਮੀ ੧੬੮੬ ਬਿਕ੍ਰਮੀ, ਕਰਤਾਰਪੁਰ ਲਾਲ ਚੰਦ ਭਿਖੀ ਖੱਤਰੀ ਦੀ ਲੜਕੀ ਮਾਤਾ ਗੁਜਰੀ ਨਾਲ ਵਿਵਾਹੇ। (ਤਵਾਰੀਖ ਖਾਲਸਾ ਹਿੱਸਾ ਤੀਜਾ ਪੰਨਾ ੮੮)

**ਸੁਪੁਤ੍ਰ** – ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ।

**ਗੱਦੀ** – ਚੇਤਰ ਸੁਦੀ ਚੌਦਸ਼ ੧੭੨੧ ਬਿਕ੍ਰਮੀ, ੬ ਅਪ੍ਰੈਲ ੧੬੬੪ ਈਸਵੀ।

ਬਾਬੇ ਬੁਢੇ ਜੀ ਦੇ ਛੇਵੇਂ ਥਾਂ, ਜੋ ਬਾਬਾ ਗੁਰਦਿੱਤਾ ਜੀ ਸਨ ਉਹਨਾਂ ਦੇ ਹੱਥੀਂ ਆਪ ਜੀ ਨੂੰ ਗੁਰਤਾ ਗੱਦੀ ਅਠਵੇਂ ਪਾਤਿਸ਼ਾਹ ਜੀ ਨੇ ਦਿਲੀਓਂ 'ਬਾਬੇ ਬਕਾਲੇ' ਭੇਜੀ ਹੈ। ਆਪ ਜੀ ਸੰਸਾਰ ਤੋਂ ਉਦਾਸ ਹੋ ਕੇ ਭੋਰੇ ਸਾਹਿਬ ਵਿਚ ੨੬ ਸਾਲ ਇਕ ਰਸ ਬੈਠ ਕੇ ਤਪ ਕਰਦੇ ਰਹੇ ਜਿਸ ਤੇ ਮੱਖਣ ਸ਼ਾਹ ਲੁਬਾਣੇ ਨੇ ਆ ਕੇ ਆਪ ਜੀ ਨੂੰ ਪ੍ਰਗਟ ਕੀਤਾ ਹੈ।

**ਗੁਰਤਾ ਗੱਦੀ** – ਦਸ ਸਾਲ, ਸਤ ਮਹੀਨੇ, ਨੌਂ ਦਿਨ ਕੀਤੀ ਹੈ।

**ਸਾਰੀ ਉਮਰ** – ੫੩ ਸਾਲ, ੭ ਮਹੀਨੇ, ੧੫ ਦਿਨ ਸੀ।

**ਜੋਤੀ ਜੋਤ** – ਮਘਰ ਸੁਦੀ ਪੰਚਮੀ ੧੭੩੨ ਬਿਕ੍ਰਮੀ, ਮੁਤਾਬਕ ੧੯ ਦਸੰਬਰ ੧੬੭੫ ਈਸਵੀ *ਦਿਲੀ ਚਾਂਦਨੀ ਚੌਂਕ ਹਿੰਦੂ ਧਰਮ ਦੀ ਰੱਖਿਆ ਲਈ ਸੀਸ ਦਿੱਤਾ ਹੈ।

**ਹਕੂਮਤ** – ਔਰੰਗਜ਼ੇਬ ਬਾਦਸ਼ਾਹ ਦੀ ਸੀ।

---

**ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ੧੧ ਹਾੜ ੧੭੩੨ ਬਿਕ੍ਰਮੀ ਨੂੰ ਸ੍ਰੀ ਅਨੰਦ ਪੁਰੋਂ ਚਲੇ ਹਨ ਦਿਲੀ ਨੂੰ ਸੀਸ ਭੇਟ ਦੇਣ ਲਈ। (ਤਵਾਰੀਖ ਖਾਲਸਾ ਹਿੱਸਾ ਤੀਜਾ ਪੰਨਾ ੨੦੬)*

# ਦਸਵੀਂ ਪਾਤਿਸ਼ਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਆਪ ਜੀ ਦਾ ਅਵਤਾਰ ਸੋਢੀ ਬੰਸ ਵਿਖੇ ਹੋਇਆ ਹੈ।

ਅਵਤਾਰ ਸਥਾਨ –

*ਸ੍ਰੀ ਪਟਨਾ ਸਾਹਿਬ।

ਅਵਤਾਰ ਸੰਮਤ –

੨੩ ਪੋਹ, ਪੋਹ ਸੁਦੀ ਸਤਮੀ ੧੭੨੩ ਬਿ:, ਮੁ: ੧ ਜਨਵਰੀ ੧੬੬੫ ਈ: ਐਤਵਾਰ।

| ਮਾਤਾ | ਪਿਤਾ |
|---|---|
| ਗੂਜਰੀ ਜੀ। | ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ। |

ਮਹਿਲ –

(੧) ਮਾਤਾ ਜੀਤੋ ਜੀ। (੨) ਮਾਤਾ ਸੁੰਦਰੀ ਜੀ। (੩) ਮਾਤਾ ਸਾਹਿਬ ਦੇਵਾਂ ਜੀ।

ਵਿਵਾਹ –

੧੫ ਜੇਠ ੧੬੩੦ ਬਿਕ੍ਰਮੀ ਨੂੰ ਹਰਜਸ ਖੱਤਰੀ ਦੀ ਲੜਕੀ ਜੀਤੋ ਜੀ ਨਾਲ ਗੁਰੂ ਕੇ ਲਾਹੌਰ ਅਨੰਦਪੁਰ ਵਿਵਾਹ ਹੋਇਆ।

(ਤਵਾਰੀਖ ਖਾਲਸਾ ਹਿੱਸਾ ਤੀਜਾ ਸਫ਼ਾ ੧੮੭ ਅਤੇ ੩੧੯ ਪੜ੍ਹ ਕੇ ਦੇਖੋ।)

ਸੁਪੁਤ੍ਰ –

(੧) ਸਾਹਿਬ ਅਜੀਤ ਸਿੰਘ ਜੀ।

(੨) ਸਾਹਿਬ ਜੁਝਾਰ ਸਿੰਘ ਜੀ।

(੩) ਸਾਹਿਬ ਜੋਰਾਵਰ ਸਿੰਘ ਜੀ।

(੪) ਸਾਹਿਬ ਫ਼ਤੇ ਸਿੰਘ ਜੀ।

ਮਾਤਾ ਜੀਤੋ 'ਚੋਂ ਤਿੰਨ ਸਪੁਤ੍ਰ ਹੋਏ ਹਨ – ਸਾਹਿਬ ਜੁਝਾਰ ਸਿੰਘ, ਜੋਰਾਵਰ ਸਿੰਘ, ਫਤੇ ਸਿੰਘ, ਅਤੇ ਮਾਤਾ ਸੁੰਦਰੀ 'ਚੋਂ ਇਕ ਸਪੁਤ੍ਰ ਸਾਹਿਬ ਅਜੀਤ ਸਿੰਘ ਜੀ, ਅਤੇ ਮਾਤਾ ਸਾਹਿਬ ਕੌਰ ਦੀ ਝੋਲੀ ਖਾਲਸਾ ਪੰਥ ਨੂੰ ਪਾ ਕੇ ਕਿਹਾ – ਇਹ ਖਾਲਸਾ ਪੰਥ ਹੀ ਤੇਰਾ ਪੁੱਤਰ ਹੈ।

---

*ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਤਕਰੀਬਨ ਪੰਜ ਸਾਲ ਦੇ ਸਨ ਜੋ ਚੜ੍ਹਦੇ ਫਗਣ ੧੭੨੮ ਬਿਕ੍ਰਮੀ ਨੂੰ ਪਟਨੇ ਸਾਹਿਬ ਤੋਂ ਤੁਰੇ ਹਨ ਅਤੇ ੨੧ ਮਾਘ ੧੭੨੯ ਬਿਕ੍ਰਮੀ ਨੂੰ ਸ੍ਰੀ ਅਨੰਦਪੁਰ ਸਾਹਿਬ ਪਹੁੰਚੇ। (ਤਵਾਰੀਖ ਖਾਲਸਾ ਹਿੱਸਾ ਤੀਜਾ ਪੰਨਾ ੨੯੫ ਅਤੇ ੩੧੧)

*ਸਾਹਿਬ ਅਜੀਤ ਸਿੰਘ ਜੀ ੧੭੪੬ ਈਸਵੀ।

**ਸਾਹਿਬ ਜੁਝਾਰ ਸਿੰਘ ਜੀ ੧੭੪੯ ਈਸਵੀ।

ਸਾਹਿਬ ਜੋਰਾਵਰ ਸਿੰਘ ਜੀ ੧੭੫੨ ਈਸਵੀ।

ਸਾਹਿਬ ਫ਼ਤੇ ਸਿੰਘ ਜੀ ੧੭੫੪ ਈਸਵੀ ਨੂੰ ਪ੍ਰਗਟ ਹੋਏ।

ਸਾਹਿਬ ਅਜੀਤ ਸਿੰਘ ਜੀ, ਸਾਹਿਬ ਜੁਝਾਰ ਸਿੰਘ ਜੀ, ਚਮਕੌਰ ਦੇ ਜੁਧ ਵਿਚ ੮ ਪੋਹ ੧੭੬੧ ਬਿਕ੍ਰਮੀ ਨੂੰ ਸ਼ਹੀਦ ਹੋਏ, ਅਤੇ ਸਾਹਿਬ ਜੋਰਾਵਰ ਸਿੰਘ ਤੇ ਸਾਹਿਬ ਫ਼ਤੇ ਸਿੰਘ ਜੀ ੧੩ ਪੋਹ ੧੭੬੧ ਬਿਕ੍ਰਮੀ ਵਾਲੇ ਦਿਨ ਸਰਹੰਦ ਦੇ ਸੂਬੇ ਵਜ਼ੀਦ ਖਾਂ ਨੇ ਸਰਹੰਦ ਕੰਧ ਵਿਚ ਜੀਊਂਦੇ ਚਿਣਵਾ ਦਿੱਤੇ।

ਗੱਦੀ –

ਮਘਰ ਸੁਦੀ ਤੀਜ ੧੭੩੨ ਬਿਕ੍ਰਮੀ ਮੁਤਾਬਕ ੧੭ ਦਸੰਬਰ ੧੬੭੫ ਈਸਵੀ ਨੂੰ ਸ੍ਰੀ ਅਨੰਦਪੁਰ ਸਾਹਿਬ।

ਇਹ ਗੱਦੀ ਨੌਵੇਂ ਪਾਤਿਸ਼ਾਹ ਜੀ ਨੇ ਦਿੱਲੀ ਤੋਂ ਕਹਿ ਭੇਜੀ ਸੀ।

ਗੁਰਤਾ ਗੱਦੀ –

ਬੱਤੀ ਸਾਲ, ਯਾਰਾਂ ਮਹੀਨੇ, ਦੋ ਦਿਨ ਕੀਤੀ ਹੈ।

ਸਾਰੀ ਉਮਰ –

੪੧ ਸਾਲ, ੯ ਮਹੀਨੇ, ੨੮ ਦਿਨ ਦੀ ਹੈ।

ਜੋਤੀ ਜੋਤ –

ਕਤਕ ਸੁਦੀ ਪੰਚਮੀ ੧੭੬੫ ਬਿਕ੍ਰਮੀ, ਮੁਤਾਬਕ ੧੯ ਨਵੰਬਰ ੧੭੦੮ ਈਸਵੀ ਨੂੰ ਸ੍ਰੀ ਹਜ਼ੂਰ ਸਾਹਿਬ ਨੰਦੇੜ, (ਹੈਦਰਾਬਾਦ) ਗੁਦਾਵਰੀ ਨਦੀ ਕਿਨਾਰੇ।

ਹਕੂਮਤ –

ਔਰੰਗਜ਼ੇਬ ਤੇ ਬਹਾਦਰ ਸ਼ਾਹ ਦੀ ਸੀ।

---

*ਮਾਤਾ ਸੁੰਦਰੀ ਜੀ ਦੇ ਸਪੁੱਤ੍ਰ ਸਾਹਿਬ ਅਜੀਤ ਸਿੰਘ ਦਾ ਜਨਮ ਮਾਘ ਸੁਦੀ ਚੌਥ ੧੭੪੩ ਬਿਕ੍ਰਮੀ ਨੂੰ ਹੋਇਆ ਲਿਖਿਆ ਹੈ। (ਤਵਾਰੀਖ ਖਾਲਸਾ ਹਿੱਸਾ ਤੀਜਾ ਸਫ਼ਾ ੩੯੫)

**ਮਾਤਾ ਜੀਤੋ ਜੀ ਦੇ ਸਪੁਤਰ ਸਾਹਿਬ ਜੁਝਾਰ ਸਿੰਘ ਜੀ ਦਾ ਜਨਮ ੨੧ ਚੇਤ੍ਰ, ਚੇਤ੍ਰ ਸੁਦੀ ਸਤਮੀ ੧੭੪੭ ਬਿਕ੍ਰਮੀ ਨੂੰ ਹੋਇਆ ਲਿਖਿਆ ਹੈ। (ਤਵਾਰੀਖ ਖਾਲਸਾ ਹਿੱਸਾ ਤੀਜਾ ਪੰਨਾ ੪੬੧)

☆☆☆

# ਜਾਗਦੀ ਜੋਤ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

**ਅਵਤਾਰ ਧਾਰਨ ਸੰਮਤ** – ਇਸ ਤੋਂ ਪਹਿਲਾਂ ਚੌਥੇ ਪਾਤਿਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਤਕ ਗੁਰਬਾਣੀ ਪੋਥੀਆਂ ਦੇ ਰੂਪ ਵਿਚ ਸੀ। ਜਿਨ੍ਹਾਂ ਨੂੰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਵੱਡੇ ਪੁਤਰ ਬਾਬਾ ਮੋਹਣ ਜੀ ਨੇ ਪਿਤਾ ਜੀ ਦਾ ਬਚਨ ਮੰਨ ਕੇ ਸ਼ਾਂਤੀ ਦੀ ਪ੍ਰਾਪਤੀ ਲਈ ਆਪਣੇ ਪੁਤਰ ਸੰਸਰਾਮ ਜੀ ਪਾਸੋਂ ਇਕੱਠੀਆਂ ਕਰਵਾਈਆਂ ਸਨ।

ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਪਾਤਿਸ਼ਾਹ ਗੁਰਤਾ ਗੱਦੀ ਉਪਰ ਬਿਰਾਜਮਾਨ ਹੋਏ ਹਨ ਤਿਸ ਵੇਲੇ ਜੀਵਾਂ ਦੀ ਕਲਿਆਨਤਾ ਵਾਸਤੇ ਅਤੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਅਖੰਡ ਬ੍ਰਹਮ ਦਾ ਪੂਜਨ ਕਰਨ ਲਈ ਜਹਾਜ਼ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਦਾ ਸੰਕਲਪ ਕਰ ਕੇ ਸੰਗਤਾਂ ਸਹਿਤ ਨੰਗੇ ਪੈਰੀਂ ਅੰਮ੍ਰਿਤਸਰੋਂ ਚਲ ਕੇ ਗੋਇੰਦਵਾਲ ਪੁਜੇ ਹਨ। ਗੋਇੰਦਵਾਲੋਂ ਸਭ ਪੋਥੀਆਂ ਬਾਬਾ ਮੋਹਣ ਜੀ ਪਾਸੋਂ ਲੈ ਕੇ ਅਤੇ ਉਹਨਾਂ ਨੂੰ ਸ਼ਾਂਤੀ ਬਖ਼ਸ਼ ਕੇ ਪਾਲਕੀ ਵਿਖੇ ਰੱਖ ਕੇ ਵਾਪਸ ਆਪ ਚੌਰ ਕਰਦੇ ਅੰਮ੍ਰਿਤਸਰ ਪੁਜ ਕੇ ਮੰਜੀ ਸਾਹਿਬ ਵਾਲੇ ਅਸਥਾਨ ਤੇ ਬੈਠਿਆਂ ਪੋਥੀਆਂ ਪ੍ਰਕਾਸ਼ ਕਰਦਿਆਂ ਕਿਹਾ –*"ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥"*

*ਪੁਨਾ* – ਸ੍ਰੀ ਰਾਮਸਰ ਵਾਲੇ ਅਸਥਾਨ ਪਰ ਇਸਥਿਤ ਹੋ ਕੇ ਭਾਈ ਗੁਰਦਾਸ ਜੀ ਪਾਸੋਂ ਸਾਰੀ ਬਾਣੀ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਉਚਾਰਨ ਕਰ ਕੇ ਤਰਤੀਬਵਾਰ ਪਹਿਲੀ ਪਾਤਿਸ਼ਾਹੀ, ਦੂਸਰੀ, ਤੀਸਰੀ, ਚਉਥੀ, ਪੰਜਵੀਂ, ਫਿਰ ਵਾਰਾਂ। ਵਾਰਾਂ ਉਪਰੰਤ ਭਗਤ ਬਾਣੀ ਤੇ ਵਾਰਾਂ ਤੋਂ ਵਧਦੇ ਸਲੋਕ ਲਿਖਵਾ ਕੇ ਅਖ਼ੀਰ ਤੇ ਰਾਗ ਮਾਲਾ ਲਿਖ ਕੇ ਸਮਾਪਤੀ ਕੀਤੀ। ਉਪਰੰਤ ਭਾਦਰੋਂ ਸੁਦੀ ਏਕਮ ੧੬੬੧ ਬਿਕ੍ਰਮੀ ਨੂੰ ਸ੍ਰੀ ਹਰਿਮੰਦਰ ਸਾਹਿਬ ਵਿਖੇ ਪ੍ਰਕਾਸ਼ ਕੀਤਾ ਅਤੇ ਬਾਬਾ ਬੁੱਢਾ ਜੀ ਪਹਿਲੇ ਗ੍ਰੰਥੀ ਥਾਪੇ ਗਏ।

**ਗੁਰਤਾ ਗੱਦੀ** – ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਜਦੋਂ ਧੀਰਮਲ ਨੇ ਪੰਚਮ ਪਾਤਿਸ਼ਾਹ ਵਾਲੀ ਬੀੜ ਦੇਣੋਂ ਇਨਕਾਰ ਕਰ ਦਿੱਤਾ ਉਸ ਵੇਲੇ ਦਸਮ ਪਿਤਾ ਜੀ ਨੇ ਆਪਣੀ ਰੁਹਾਨੀ ਤਾਕਤ ਨਾਲ ਗੁਰੂ ਕੀ ਕਾਸ਼ੀ, ਸਾਬੋ ਕੀ ਤਲਵੰਡੀ, ਸ੍ਰੀ ਦਮਦਮਾ ਸਾਹਿਬ ਵਿਖੇ ਪੰਚਮ ਪਾਤਿਸ਼ਾਹ ਜੀ ਦੀ ਬੀੜ ਦਾ ਆਦਿ ਤੋਂ ਅੰਤ ਤਕ ਉਚਾਰਣ ਕੀਤਾ, ਅਰ ਨੌਵੇਂ ਪਾਤਿਸ਼ਾਹ ਜੀ ਦੀ ਉਚਾਰੀ ਹੋਈ ਬਾਣੀ ਭੀ ਰਾਗਾਂ ਅਨੁਸਾਰ ਅੰਕਤ ਕੀਤੀ ਜਿਸ ਦੇ ਲਿਖਾਰੀ ਭਾਈ ਮਨੀ ਸਿੰਘ ਜੀ 'ਸ਼ਹੀਦ' ਸਨ। ਉਪਰੰਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੋਤੀ ਜੋਤ ਸਮਾਉਣ ਸਮੇਂ ਸੰਮਤ ੧੭੬੫ ਬਿ: ਕੱਤਕ ਸੁਦੀ ਦੂਜ ਨੂੰ ਪੰਜ ਪੈਸੇ ਤੇ ਨਾਰੀਅਲ ਮੱਥਾ ਟੇਕ ਕੇ ਪੰਜ ਪ੍ਰਕਰਮਾ ਲੈ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਜੁਗੋ ਜੁਗ ਅਟੱਲ ਗੱਦੀ ਦੇ ਕੇ ਖਾਲਸਾ ਪੰਥ ਜੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਗਾਇਆ।

★★★

# ਪੰਜਾਂ ਪਿਆਰਿਆਂ ਦੇ ਨਾਮ

**(੧) ਭਾਈ ਦਇਆ ਸਿੰਘ ਜੀ** – ਇਹਨਾਂ ਦਾ ਜਨਮ ੧ ਫਗਣ ੧੭੨੫ ਬਿਕ੍ਰਮੀ ਐਤਵਾਰ ਅੰਮ੍ਰਿਤ ਵੇਲੇ ਲਾਹੌਰ ਸ਼ਹਿਰ ਵਿਖੇ ਹੋਇਆ। ਇਨ੍ਹਾਂ ਦੇ ਪਿਤਾ ਦਾ ਨਾਮ ਮਈਆ ਰਾਮ ਜੀ, ਮਾਤਾ ਦਾ ਨਾਮ ਸੋਭਾ ਦੇਈ ਜੀ ਸੀ। ਭਾਈ ਦਇਆ ਸਿੰਘ ਜੀ ਲਊ ਦੇ ਅਵਤਾਰ ਸਨ ਅਤੇ ਛੱਤ੍ਰੀ ਬੰਸ ਸੀ। ੧੩ ਸਾਲ ਦੀ ਉਮਰ ਵਿਚ ਸ੍ਰੀ ਦਸਮੇਸ਼ ਪਿਤਾ ਜੀ ਦੀ ਸ਼ਰਨ ਵਿਚ ਆਏ ਸੀ। ਅਸੂ ਦੀ ਅਮਾਵਸ ੧੭੬੫ ਬਿਕ੍ਰਮੀ ਨੂੰ ਸ੍ਰੀ ਹਜ਼ੂਰ ਸਾਹਿਬ ਅਕਾਲ ਚਲਾਣਾ ਕਰ ਗਏ।

**(੨) ਭਾਈ ਧਰਮ ਸਿੰਘ ਜੀ** – ਦਿਲੀ ਸ਼ਹਿਰ ਦੇ ਨਿਵਾਸੀ ਸਨ। ਇਨ੍ਹਾਂ ਦਾ ਜਨਮ ੧੩ ਵੈਸਾਖ ੧੭੨੭ ਬਿਕ੍ਰਮੀ ਸੋਮਵਾਰ ਪਹਿਰ ਰਾਤ ਰਹਿੰਦੀ ਨੂੰ ਹੋਇਆ ਹੈ। ਇਹਨਾਂ ਦੇ ਪਿਤਾ ਦਾ ਨਾਮ ਪਰਮ ਸੁਖ ਜੀ ਸੀ, ਮਾਤਾ ਜੀ ਦਾ ਨਾਮ ਅਨੰਤੀ ਜੀ ਸੀ।

ਭਾਈ ਧਰਮ ਸਿੰਘ ਜੀ ਭਗਤ ਧੰਨੇ ਜੀ ਦਾ ਅਵਤਾਰ ਸਨ, ਜੱਟ ਜਾਤੀ ਦੇ ਸਨ। ੨੫ ਸਾਲ ਦੀ ਉਮਰ ਵਿਚ ਸ੍ਰੀ ਦਸਮੇਸ਼ ਪਿਤਾ ਜੀ ਦੀ ਸ਼ਰਨ ਆਏ ਸੀ। ੧੭੬੮ ਬਿਕ੍ਰਮੀ ਵਿਚ ਸ੍ਰੀ ਹਜ਼ੂਰ ਸਾਹਿਬ ਅਕਾਲ ਚਲਾਣਾ ਕਰ ਗਏ।

**(੩) ਭਾਈ ਹਿੰਮਤ ਸਿੰਘ ਜੀ** – ਇਨ੍ਹਾਂ ਦਾ ਜਨਮ ੧੫ ਜੇਠ ੧੭੨੧ ਬਿਕ੍ਰਮੀ ਨੂੰ ਹੋਇਆ। ਪਿਤਾ ਜੀ ਦਾ ਨਾਮ ਮਾਲ ਦੇਉ ਤੇ ਮਾਤਾ ਜੀ ਦਾ ਨਾਮ ਲਾਲ ਦੇਈ ਸੀ। ਜਗਨ ਨਾਥ ਵਾਸੀ ਝੀਵਰ ਜਾਤੀ ਦੇ ਸਨ।

ਭਾਈ ਹਿੰਮਤ ਸਿੰਘ ਜੀ ਚਤੁਰ ਭੁਜ ਪੰਛੀ ਨੂੰ ਫੜਨ ਵਾਲੇ ਫੰਧਕ ਦਾ ਅਵਤਾਰ ਸਨ। ਇਨ੍ਹਾਂ ਦੇ ਮਾਤਾ ਪਿਤਾ ਜੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਚਰਨ ਸ਼ਰਨ ਵਿਚ ਰਿਹਾ ਕਰਦੇ ਸੀ ਏਸ ਕਾਰਨ ਭਾਈ ਹਿੰਮਤ ਸਿੰਘ ਜੀ ਦਾ ਜਨਮ ਬਾਬੇ ਬਕਾਲੇ ਹੋਇਆ ਹੈ। ੧੭੬੧ ਬਿਕ੍ਰਮੀ ਵਿਚ ਸ੍ਰੀ ਚਮਕੌਰ ਸਾਹਿਬ ਸਾਹਿਬਜ਼ਾਦਿਆਂ ਦੇ ਨਾਲ ਹੀ ਅਕਾਲ ਚਲਾਣਾ ਕਰ ਗਏ।

**(੪) ਭਾਈ ਮੁਹਕਮ ਸਿੰਘ ਜੀ** – ਇਨ੍ਹਾਂ ਦਾ ਜਨਮ ੫ ਚੇਤਰ ੧੭੩੬ ਬਿਕ੍ਰਮੀ ਨੂੰ ਹੋਇਆ, ਪਿਤਾ ਜੀ ਦਾ ਨਾਮ ਜਗਜੀਵਨ ਰਾਇ ਤੇ ਮਾਤਾ ਜੀ ਦਾ ਸੰਭਲੀ ਜੀ ਸੀ। ਦੁਆਰਕਾ ਵਾਸੀ, ਛੀਪਾ ਜਾਤੀ ਦੇ ਸਨ। ਇਹ ਭਗਤ ਨਾਮਦੇਵ ਜੀ ਦੇ ਅਵਤਾਰ ਸਨ। ੧੫ ਸਾਲ ਦੀ ਉਮਰ ਵਿਚ ਮਾਤਾ ਪਿਤਾ ਸਮੇਤ ਸ੍ਰੀ ਦਸਮੇਸ਼ ਪਿਤਾ ਜੀ ਦੀ ਸ਼ਰਨ ਆਏ ਤੇ ੧੭੬੧ ਬਿਕ੍ਰਮੀ ਵਿਚ ਸ੍ਰੀ ਚਮਕੌਰ ਸਾਹਿਬ ਜੰਗ ਵਿਚ ਅਕਾਲ ਚਲਾਣਾ ਕਰ ਗਏ।

**(੫) ਭਾਈ ਸਾਹਿਬ ਸਿੰਘ ਜੀ** – ਇਨ੍ਹਾਂ ਦਾ ਜਨਮ ੫ ਮਘਰ ੧੭੩੨ ਬਿ: ਵਿਖੇ ਹੋਇਆ। ਪਿਤਾ ਜੀ ਦਾ ਨਾਮ ਗੁਰ ਨਾਰੈਣ ਜੀ ਤੇ ਮਾਤਾ ਜੀ ਦਾ ਨਾਮ ਅਨਕੰਪਾ ਦੇਈ ਸੀ।

ਬਿਦਰਪੁਰੀ ਦੇ ਵਾਸੀ ਨਾਈ ਜਾਤੀ ਦੇ ਸਨ, ਆਪ ਸੈਣ ਨਾਈ ਦੇ ਅਵਤਾਰ ਸਨ। ੧੧ ਸਾਲ ਦੀ ਉਮਰ ਵਿਚ ਮਾਤਾ ਪਿਤਾ ਨੇ ਇਹਨਾਂ ਨੂੰ ਸ੍ਰੀ ਦਸਮੇਸ਼ ਪਿਤਾ ਜੀ ਦੀ ਸ਼ਰਨ ਵਿਚ ਚੜ੍ਹਾ ਦਿੱਤਾ ਸੀ। ੧੭੬੧ ਬਿਕ੍ਰਮੀ ਵਿਚ ਚਮਕੌਰ ਸਾਹਿਬ ਦੀ ਜੰਗ ਵਿਚ ਅਕਾਲ ਚਲਾਣਾ ਕਰ ਗਏ। *(ਵਿਸ਼ੇਸ਼ ਵਿਚਾਰ ਲਈ ਦੇਖੋ ਪੰਥ ਪ੍ਰਕਾਸ਼ ਪੰਨਾ ੨੨੧)*

# ਚਾਲੀ ਮੁਕਤੇ

ਚਮਕੌਰ ਸਾਹਿਬ ਵਿਖੇ ਸ਼ਹੀਦ ਹੋਏ ੪੦ ਸਿੰਘਾਂ ਜਿਨ੍ਹਾਂ ਦਾ ਜ਼ਿਕਰ ਆਪ ਦਸਮੇਸ਼ ਪਿਤਾ ਜੀ ਨੇ ਜ਼ਫਰ ਨਾਮਾ ਵਿਚ ਕੀਤਾ ਹੈ। *ਯਥਾ* – 'ਗੁਰਸਨਹ ਚਿਕਾਰੇ ਕੁਨਦ ਚਿਹਲਨਰ' ਉਹਨਾਂ ਚਾਲੀ ਸਿੰਘਾਂ ਦੇ ਨਾਮ ਇਹ ਹਨ –

ਸਹਿਜ ਸਿੰਘ, ਸਰਦੂਲ ਸਿੰਘ, ਸਰੂਪ ਸਿੰਘ, ਸਾਹਿਬ ਸਿੰਘ, ਸੁਜਾਣ ਸਿੰਘ, ਸ਼ੇਰ ਸਿੰਘ, ਸੇਵਾ ਸਿੰਘ, ਸੰਗੋ ਸਿੰਘ, ਸੰਤ ਸਿੰਘ, ਹਰਦਾਸ ਸਿੰਘ, ਹਿੰਮਤ ਸਿੰਘ, ਕਰਮ ਸਿੰਘ, ਕ੍ਰਿਪਾਲ ਸਿੰਘ, ਖੜਗ ਸਿੰਘ, ਗੁਰਦਾਸ ਸਿੰਘ, ਗੁਰਦਿੱਤ ਸਿੰਘ, ਗੁਲਾਬ ਸਿੰਘ, ਗੰਗਾ ਸਿੰਘ, ਗੰਡਾ ਸਿੰਘ, ਚੜ੍ਹਤ ਸਿੰਘ, ਜਵਾਹਰ ਸਿੰਘ, ਜੈਮਲ ਸਿੰਘ, ਜਵਾਲਾ ਸਿੰਘ, ਝੰਡਾ ਸਿੰਘ, ਟੇਕ ਸਿੰਘ, ਠਾਕੁਰ ਸਿੰਘ, ਤ੍ਰਿਲੋਕ ਸਿੰਘ, ਦਯਾਲ ਸਿੰਘ, ਦਾਮੋਦਰ ਸਿੰਘ, ਨਰਾਯਣ ਸਿੰਘ, ਨਿਹਾਲ ਸਿੰਘ, ਪੰਜਾਬ ਸਿੰਘ, ਪ੍ਰੇਮ ਸਿੰਘ, ਬਸਾਵਾ ਸਿੰਘ, ਬਿਸ਼ਨ ਸਿੰਘ, ਭਗਵਾਨ ਸਿੰਘ, ਮਤਾਬ ਸਿੰਘ, ਮੁਹਕਮ ਸਿੰਘ, ਰਣਜੀਤ ਸਿੰਘ, ਰਤਨ ਸਿੰਘ।

ਮੁਕਤਸਰ ਦੇ ਧਰਮ ਯੁਧ ਵਿਖੇ ਸ਼ਹੀਦੀਆਂ ਪਾਣ ਵਾਲੇ ੪੦ (ਮੁਕਤਿਆਂ) ਦੇ ਨਾਮ ਇਹ ਹਨ –

ਸ਼ਮੀਰ ਸਿੰਘ, ਸਰਜਾ ਸਿੰਘ, ਸਾਧੂ ਸਿੰਘ, ਸੁਹੇਲ ਸਿੰਘ, ਸੁਲਤਾਨ ਸਿੰਘ, ਸੋਭਾ ਸਿੰਘ, ਸੰਤ ਸਿੰਘ, ਹਰਸਾ ਸਿੰਘ, ਹਰੀ ਸਿੰਘ, ਕਰਨ ਸਿੰਘ, ਕਰਮ ਸਿੰਘ, ਕਾਲ੍ਹਾ ਸਿੰਘ, ਕੀਰਤ ਸਿੰਘ, ਕਿਰਪਾਲ ਸਿੰਘ, ਖੁਸ਼ਾਲ ਸਿੰਘ, ਗੁਲਾਬ ਸਿੰਘ, ਗੰਗਾ ਸਿੰਘ, ਗੰਡਾ ਸਿੰਘ, ਘਰਬਾਰਾ ਸਿੰਘ, ਚੰਬਾ ਸਿੰਘ, ਜਾਦੋ ਸਿੰਘ, ਜੋਗਾ ਸਿੰਘ, ਜੰਗ ਸਿੰਘ, ਦਯਾਲ ਸਿੰਘ, ਦਰਬਾਰਾ ਸਿੰਘ, ਦਿਲਬਾਗ ਸਿੰਘ, ਧਰਮ ਸਿੰਘ, ਧੰਨਾ ਸਿੰਘ, ਨਿਹਾਲ ਸਿੰਘ, ਨਿਧਾਨ ਸਿੰਘ, ਬੂੜ ਸਿੰਘ, ਭਾਗ ਸਿੰਘ, ਭੋਲਾ ਸਿੰਘ, ਭੰਗਾ ਸਿੰਘ, ਮਹਾਂ ਸਿੰਘ, ਮੱਜਾ ਸਿੰਘ, ਮਾਨ ਸਿੰਘ, ਮੱਯਾ ਸਿੰਘ, ਰਾਇ ਸਿੰਘ, ਲਛਮਣ ਸਿੰਘ।

★★★

# ਲਾਭਦਾਇਕ ਗਿਣਤੀ

*ਭਗਤਿ ਭੰਡਾਰ ਗੁਰਬਾਣੀ ਲਾਲ॥ ਗਾਵਤ ਸੁਨਤ ਕਮਾਵਤ ਨਿਹਾਲ॥ ੨॥*

(ਆਸਾ ਮਹਲਾ ੫, ਪੰਨਾ ੩੭੬)

## (੧) ਇਕ ਅਕਾਲ ਪੁਰਖ।

## ਪਹਿਲੀ ਪਾਤਿਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ।

ੴ

ਏਕਾ ਏਕੰਕਾਰੁ ਲਿਖਿ ਦੇਖਾਲਿਆ॥

ਊੜਾ ਓਅੰਕਾਰੁ ਪਾਸਿ ਬਹਾਲਿਆ॥

(ਭਾਈ ਗੁਰਦਾਸ ਜੀ, ਵਾਰ ੩, ਪਉੜੀ ੧੫)

ਨਾਨਕੁ ਆਖਿ ਨ ਰਾਜੈ ਹਰਿ ਗੁਣ ਜਿਉ ਆਖੈ ਤਿਉ ਸੁਖੁ ਪਾਇ॥

ਭਗਤਿ ਭੰਡਾਰ ਦੀਏ ਹਰਿ ਅਪੁਨੇ ਗੁਣ ਗਾਹਕੁ ਵਣਜਿ ਲੈ ਜਾਇ॥ ੪॥

(ਆਸਾ ਮ: ੪, ਪੰਨਾ ੩੬੮)

## (੨) ਦੂਜੀ ਪਾਤਿਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ

ਦੋ ਅਕਾਰ - ਬ੍ਰਹਮ ਤੇ ਮਾਇਆ।
ਈਸ਼੍ਵਰ ਤੇ ਜੀਵ।

ਬ੍ਰਹਮਾ ਜੀ ਦੇ ਦੋ ਪੁਤਰ - ਸੰਭੂਮਨ ਤੇ ਸਤਰੂਪਾ।

ਰਾਮਚੰਦ੍ਰ ਜੀ ਦੇ ਦੋ ਪੁਤਰ - ਲਊ ਤੇ ਕੁਸ਼੍ਹ।

ਲਛਮਨ ਜੀ ਦੇ ਦੋ ਪੁਤਰ - ਤਖ ਤੇ ਅੰਕਤ।

ਸ਼ਤ੍ਰਘਨ ਜੀ ਦੇ ਦੋ ਪੁਤਰ - ਭਿਰਤ ਤੇ ਕੁਲੀਨ।

ਭਰਥ ਜੀ ਦੇ ਦੋ ਪੁਤਰ - ਭਲਨ ਤੇ ਚੰਦਰ ਕੇਤ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੋ ਪੁਤਰ - ਬਾਬਾ ਸਿਰੀ ਚੰਦ ਤੇ ਲਖਿਮੀ ਦਾਸ ਜੀ।

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦੋ ਪੁਤਰ - ਦਾਤੂ ਜੀ ਤੇ ਦਾਸੂ ਜੀ।

ਸ੍ਰੀ ਗੁਰੂ ਅਮਰਦਾਸ ਜੀ ਦੇ ਦੋ ਪੁਤਰ - ਮੋਹਨ ਜੀ ਤੇ ਮੋਹਰੀ ਜੀ।

ਸ੍ਰੀ ਗੁਰੂ ਹਰਿ ਰਾਇ ਜੀ ਦੇ ਦੋ ਪੁਤਰ - ਰਾਮ ਰਾਇ ਤੇ
ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ।

## (੩) ਤੀਸਰੀ ਪਾਤਿਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ

ਤਿੰਨ ਦੇਵਤੇ - ਬ੍ਰਹਮਾ, ਵਿਸ਼ਨੂੰ, ਸ਼ਿਵ।

ਤਿੰਨ ਸ਼ਕਤੀਆਂ - ਸਰੁਸਤੀ, ਲਛਮੀ, ਪਾਰਬਤੀ।

ਤਿੰਨ ਦੇਵਤਿਆਂ ਦੀ ੩ ਪ੍ਰਕਾਰ ਦੀ ਕਿਰਿਆ - ਉਤਪਤੀ, ਪਾਲਣਾ, ਸੰਘਾਰ।

ਤਿੰਨ ਪ੍ਰਕਾਰ ਦੇ ਕਰਮ - ਪ੍ਰਾਰਬਧ, ਸੰਚਿਤ ਤੇ ਕਿਰੇਮਾਨ।

ਤਿੰਨ ਪ੍ਰਕਾਰ ਦੀ ਪ੍ਰਾਰਬਧ - ਇਛਾ, ਅਨਿਛਾ, ਪਰਇਛਾ।

(੧) ਇਛਾ - ਆਪਣੀ ਇਛਾ ਅਨੁਸਾਰ ਪਦਾਰਥ ਪ੍ਰਾਪਤ ਹੋਣਾ।

(੨) ਅਨਿਛਾ - ਇਛਾ ਤੋਂ ਬਗੈਰ ਅਚਾਨਕ ਹੀ ਪਦਾਰਥ ਆਕੇ ਪ੍ਰਾਪਤ ਹੋਣਾ।

(੩) ਪਰਇਛਾ - ਪਰਾਏ ਪੁਰਸ਼ ਦੀ ਇਛਾ ਅਨੁਸਾਰ ਪਦਾਰਥ ਪ੍ਰਾਪਤ ਹੋਣਾ।

ਪੁਨਾ -

ਤਿੰਨ ਪ੍ਰਕਾਰ ਦੀ ਪ੍ਰਾਰਬਧ - ਮੰਦਪ੍ਰਾਰਬਧ, ਮਧਮ ਪ੍ਰਾਰਬਧ ਤੇ ਤੀਬਰ ਪ੍ਰਾਰਬਧ।

(੧) ਮੰਦ ਪ੍ਰਾਰਬਧ - ਥੋੜੇ ਪੁਰਸ਼ਾਰਥ ਕਰਨ ਨਾਲ ਦੂਰ ਹੋ ਜਾਂਦੀ ਹੈ।

(੨) ਮਧਮ ਪ੍ਰਾਰਬਧ - ਵਿਸ਼ੇਸ਼ ਪੁਰਸ਼ਾਰਥ ਕਰਨ ਨਾਲ ਦੂਰ ਹੋ ਜਾਂਦੀ ਹੈ।

(੩) ਤੀਬਰ ਪ੍ਰਾਰਬਧ - ਕਿਸੀ ਭੀ ਪੁਰਸ਼ਾਰਥ ਕਰਨ ਨਾਲ ਦੂਰ ਨਹੀਂ ਹੁੰਦੀ।

ਤਿੰਨ ਪ੍ਰਕਾਰ ਦੇ ਪੁਰਸ਼ - ਉਤਮ, ਮਧਿਮ, ਕਨਿਸ਼ਟ।

ਤਿੰਨ ਪ੍ਰਕਾਰ ਦੇ ਸਾਧਨ - ਸਰਵਨ, ਮਨਨ, ਨਿਧਿਆਸਣ।

ਤਿੰਨ ਪ੍ਰਕਾਰ ਦੀ ਤ੍ਰਿਪੁਟੀ - ਧਿਆਤਾ ਧਿਆਨ ਧੇਯ।

ਗਿਆਤਾ ਗਿਆਨ ਗੇਯ।

ਪ੍ਰਮਾਤਾ ਪ੍ਰਮਾਨ ਪ੍ਰਮੇਯ।

| | |

ਜੀਵ ਨੇਤ੍ਰ ਵਸਤੂ

ਸੰਪ੍ਰਦਾਈ ਤਿੰਨ ਆਨੰਦ - ਸ੍ਰਵਨਾਨੰਦ, ਦਰਸ਼ਨਾਨੰਦ, ਭੋਗਾਨੰਦ।

ਸਾਸਤ੍ਰਕ ਤਿੰਨ ਅਨੰਦ - ਬ੍ਰਹਮਾਨੰਦ, ਭਜਨਾਨੰਦ, ਵਿਸ਼ਯਨੰਦ।

ਤਿੰਨ ਲੋਕ - ਸ੍ਵਰਗ ਲੋਕ, ਮਾਤ ਲੋਕ, ਪਤਾਲ ਲੋਕ।

ਤਿੰਨ ਗੁਣ - ਰਜੋ ਗੁਣ ਸਤੋ ਗੁਣ ਤਮੋ ਗੁਣ।

ਤਿੰਨ ਮਜ਼ਬ - ਹਿੰਦੂ ਮੁਸਲਮਾਨ ਸਿਖ।

ਤਿੰਨ ਤਾਪ - ਆਧ ਬਿਆਧ ਉਪਾਧ।

ਯਥਾ-ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ॥

ਤਿੰਨ ਰੋਗ - ਵਾਯੂ ਪਿਤ ਕਫ

ਤਿੰਨ ਈਖਣਾ - ਸੁਤ ਵਿਤ ਲੋਕ ਈਖਣਾ (ਤੀਨੀ)।

ਤਿੰਨ ਬਿਵਸਥਾ - ਜਾਗ੍ਰਤ ਸੁਪਨ ਸਖੋਪਤ

ਤਿੰਨ ਅਵਸਥਾ - ਬਾਲਕ ਜੋਬਨ ਬ੍ਰਿਧ

ਤਿੰਨ ਕਾਲ - ਭੂਤ ਵਰਤਮਾਨ ਭਵਿਖਤ

ਤਿੰਨ ਨਦੀਆਂ - ਗੰਗਾ ਜਮਨਾ ਸਰੁਸਤੀ

| | |

ਭਗਤੀ ਕਰਮ ਕਥਾ ਬ੍ਰਹਮ ਵਿਦਿਆ।

ਤਿੰਨ ਨਦੀਆਂ ਦੇ ਤਿੰਨ ਰੰਗ - ਚਿੱਟਾ ਕਾਲਾ ਲਾਲ

ਤਿੰਨ ਰਾਣੀਆਂ (ਰਾਜੇ ਦਸਰਥ ਦੀਆਂ) ਕੁਸ਼ਲਯਾ, ਸੁਮਿਤ੍ਰਾ, ਕਕੇਈ

ਗੁਰਮਤ ਅਨੁਸਾਰ ਪ੍ਰਮੇਸ਼ਰ ਪ੍ਰਾਪਤੀ ਦੇ ਤਿੰਨ ਸਾਧਨ-

ਹਉਮੈ ਦਾ ਤਿਆਗ, ਨਾਮ ਦਾ ਜਾਪ,

ਭਾਣਾ ਮਿੱਠਾ ਕਰਕੇ ਮੰਨਣਾ।

ਤਿੰਨ ਅਗਨੀਆਂ-

(੧) ਜਠਰ ਅਗਨੀ - (ਪੇਟ ਵਿਖੇ ਅੰਨ ਨੂੰ ਹਜ਼ਮ ਕਰਦੀ ਹੈ)।

(੨) ਬੜਵਾ ਅਗਨੀ - (ਸਮੁੰਦਰ ਦੇ ਪਾਣੀ ਨੂੰ ਸੁਕਾਂਦੀ ਹੈ)।

(੩) ਦਾਵਾ ਅਗਨੀ - (ਪ੍ਰਤੱਖ ਚੁਲ੍ਹੇ ਵਿਖੇ ਬਾਲੀ ਦੀ ਹੈ)

ਤਿੰਨ ਸਰੂਪ ਬ੍ਰਹਮ ਦੇ - ਵੈਰਾਟ ਹਿਰਨਜਗਰਭ ਈਸ਼ਵਰ

ਤਿੰਨ ਸਰੂਪ ਜੀਵ ਦੇ - ਵਿਸ ਤੇਜਸ਼ ਪ੍ਰਾਗ

ਤਿੰਨ ਪ੍ਰਕਾਰ ਦੇ ਆਤਮਾ - (੧) ਮਿਥਿਆ ਆਤਮਾ- (ਅਸਥੂਲ ਸਰੀਰ)।

(੨) ਗੌਣ ਆਤਮਾ - (ਸਬੰਧੀ)

(੩) ਮੁਖਜ ਆਤਮਾ - (ਕੂਟਸਥ ਪ੍ਰਮਾਤਮਾ)

ਤਿੰਨ ਦੋਸ਼ ਅੰਤਹਕਰਨ ਦੇ - ਮਲ ਵਿਖੇਪ ਅਵਰਨ

ਤਿੰਨਾਂ ਦੋਸ਼ਾਂ ਦੀ ਨਵਿਰਤੀ ਦੇ

ਤਿੰਨ ਹੀ ਸਾਧਨ - ਨਿਸ਼ਕਾਮ ਕਰਮ, ਉਪਾਸ਼ਨਾ, ਗਿਆਨ

ਤਿੰਨ ਸਰੀਰ - ਸਥੂਲ ਸਰੀਰ, ਸੂਖਮ ਸਰੀਰ, ਕਾਰਨ ਸਰੀਰ

ਤਿੰਨ ਪ੍ਰਕਾਰ ਦੇ ਕਰਮ - ਪੁੰਨ ਕਰਮ, ਪਾਪ ਕਰਮ, ਮਿਸ੍ਰਤ ਕਰਮ

ਤਿੰਨ ਹੀ ਕਰਮਾਂ ਦੇ ਸਾਧਨ- ਮਨ, ਬਾਣੀ, ਸਰੀਰ

ਤਿੰਨ ਪ੍ਰਕਾਰ ਦੇ ਬਚਨ ਸ਼ਾਸਤ੍ਰਾਂ ਦੇ - ਰੋਚਕ, ਭਿਆਨਕ, ਯਥਾਰਥ

ਤਿੰਨ ਪ੍ਰਕਾਰ ਦਾ ਸਬੰਧ - ਸੰਜੋਗ ਸਬੰਧ, ਸਮਵਾਇ ਸਬੰਧ, ਤਾਦਾਤਮ ਸਬੰਧ

ਤਿੰਨ ਪ੍ਰਕਾਰ ਦਾ ਪੜ੍ਹਨਾ -

(੧) ਉਸਤ ਖਾਂ - ਪੜ੍ਹਕੇ ਹਰ ਇਕ ਨਾਲ ਹੁਜਤ ਕਰਨੀ ਇਹ ਹੱਡੀਆਂ ਦਾ ਚੱਬਣਾ ਹੈ।

(੨) ਗੋਸਤ ਖਾਂ - ਪੜ੍ਹਕੇ ਪੀਰ ਬਣਕੇ ਬਹਿ ਜਾਣਾ ਤੇ ਸਭ ਤੋਂ ਆਪਣੀ ਪੂਜਾ ਕਰਾਉਣੀ ਇਹ ਮਾਸ ਦਾ ਖਾਣਾ ਹੈ।

(੩) ਮਗਜਹਿ - ਪੜ੍ਹਕੇ ਸਿਧਾਂਤ ਨੂੰ ਗ੍ਰਹਿਣ ਕਰਨਾ ਇਹ ਮਗਜ਼ ਦਾ ਖਾਣਾ ਹੈ।

ਤਿੰਨ ਵਾਦ - ਦ੍ਰਿਸ਼ਟੀ ਸ੍ਰਿਸ਼ਟੀ ਵਾਦ, ਪ੍ਰਣਾਮ ਵਾਦ, ਵਿਵਰਤਵਾਦ।

ਤਿੰਨ ਸੱਤਾ - ਵਿਹਾਰਕ ਸੱਤਾ, ਪ੍ਰਾਤੀ ਭਾਸ਼ਕ ਸੱਤਾ, ਪ੍ਰਮਾਰਥ ਸੱਤਾ।

ਤਿੰਨ ਪ੍ਰਕਾਰ ਦੇ ਸਿਧਾਂਤੀ - ਅਵਛੇਦ ਵਾਦੀ, ਅਭਾਸ਼ ਵਾਦੀ, ਪ੍ਰਤਿਬਿੰਬ ਵਾਦੀ।

ਤਿੰਨ ਚਹੁਮਾਸੇ - (੧) ਚੇਤ੍ਰ ਵਿਸਾਖ ਜੇਠ ਹਾੜ।
(੨) ਸਾਵਣ ਭਾਦਰੋਂ ਅੱਸੂ ਕੱਤਕ।
(੩) ਮਘਰ ਪੋਹ ਮਾਘ ਫਗਣ।

ਤਿੰਨ ਤਾਪ -

(੧) ਅਧਜਾਤਮਿਕ-ਦੇਹ ਦੇ ਰੋਗ ਅਤੇ ਕ੍ਰੋਧ ਆਦਿ ਤੇ ਮਨ ਦੇ ਵਿਕਾਰ।

(੨) ਅਧਿਭੌਤਿਕ - ਜੋ ਦੁਖ ਜੀਵਾਂ ਤੋਂ ਪ੍ਰਾਪਤ ਹੋਣ - ਮਛਰ, ਸਰਪ, ਸ਼ੇਰ ਆਦਿਕ ਤੋਂ।

(੩) ਅਧਿਦੈਵਿਕ - ਜੋ ਪ੍ਰਾਕ੍ਰਿਤ ਦੇਵਤਾ ਤੋਂ ਪ੍ਰਾਪਤ ਹੋਣ ਧੁੱਪ, ਪਾਲਾ, ਹਨ੍ਹੇਰੀ, ਗੜੇ ਆਦਿਕ।

ਤਿੰਨ ਨਾੜੀਆਂ - ਯੋਗ ਮਤ ਅਨੁਸਾਰ- (੧) ਇੜਾ, (੨) ਪਿੰਗਲਾ, (੩) ਸੁਖਮਨਾ। (ਨੱਕ ਦੇ ਖੱਬੇ ਪਾਸੇ ਇੜਾ, ਸੱਜੇ ਪਿੰਗਲਾ ਅਤੇ ਦੋਹਾਂ ਦੇ ਵਿਚਕਾਰ ਸੁਖਮਨਾ)

ਤਿੰਨ ਭੇਦ - (੧) ਸਜਾਤੀਯ - ਉਸੇ ਜਾਤਿ ਵਿਚ ਭੇਦ ਹੋਣਾ।
(੨) ਵਿਜਾਤੀਯ - ਦੂਜੀ ਜਾਤ ਦਾ ਭੇਦ ਹੋਣਾ।
(੩) ਸ੍ਵੈਗਤ - ਆਪਣੇ ਹੀ ਸਰੀਰ ਵਿਚ ਭੇਦ ਕਰਨ ਵਾਲੇ ਅੰਗ ਚਿੰਨ੍ਹ ਆਦਿਕ।

ਤਿੰਨ ਭੇਦ ਮੰਗਲਾ ਚਰਣ ਦੇ -

(੧) ਵਸਤੂ ਨ੍ਰਿਦੇਸ਼ਆਤਮਕ-ਗ੍ਰੰਥ ਵਿਚ ਜਿਸ ਦਾ ਜ਼ਿਕਰ ਕਰਨਾ ਹੈ ਉਸ ਦੇ ਹੀ ਗੁਣ, ਮਹਿਮਾ, ਲੱਛਣ ਬੋਧ ਕਰਾਉਣ ਵਾਲਾ ਮੰਗਲ ਜਿਵੇਂ ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

(੨) ਆਸੀਰਵਾਦ ਆਤਮਕ - ਜਿਸ ਤੋਂ ਕਲਿਆਣ ਦੀ ਕਾਮਨਾ ਕੀਤੀ ਜਾਵੇ, ਜਿਵੇਂ - ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥

(੩) ਨਮਸ਼ਕਾਰ ਆਤਮਕ - ਜਿਸ ਵਿਚ ਪ੍ਰਣਾਮ ਕੀਤਾ ਜਾਵੇ, ਜਿਵੇਂ - ਪ੍ਰਣਵੋ ਆਦਿ ਏਕੰਕਾਰਾ। ਨਮਸਕਾਰ ਗੁਰਦੇਵ ਕਉ।

ਡੰਡਉਤਿ ਬੰਦਨ ਅਨਿਕ ਬਾਰ।

# (੪) ਚੌਥੀ ਪਾਤਿਸ਼ਾਹੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ

ਚਾਰ ਸਾਹਿਬਜ਼ਾਦੇ - ਅਜੀਤ ਸਿੰਘ ਜੀ, ਜੁਝਾਰ ਸਿੰਘ ਜੀ, ਜੋਰਾਵਰ ਸਿੰਘ ਜੀ, ਫ਼ਤੇ ਸਿੰਘ ਜੀ।

ਚਾਰ ਕੁਰਹਿਤਾਂ - ਕੁਠਾ ਖਾਣਾ, ਤਮਾਕੂ, ਪਰ-ਇਸਤ੍ਰੀ ਗਮਨ, ਕੇਸਾਂ ਦੀ ਬੇਅਦਬੀ।

ਚਾਰ ਜੁਗ - ਸਤਜੁਗ, ਤ੍ਰੇਤਾ, ਦੁਆਪੁਰ, ਕਲਜੁਗ।

ਚਾਰ ਵੇਦ - ਸ਼ਾਮ ਵੇਦ, ਰਿਗ ਵੇਦ, ਯਜੁਰ ਵੇਦ, ਅਥਰਬਣ ਵੇਦ।

ਚਾਰ ਅਵਤਾਰ - ਹੰਸ ਅਵਤਾਰ, ਰਾਮਾਵਤਾਰ, ਕ੍ਰਿਸ਼ਨਾਵਤਾਰ, ਨਿਹਕਲੰਕ

ਚਾਰ ਪੁਤ੍ਰ ਬ੍ਰਹਮਾ ਦੇ - ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ

ਚਾਰ ਉਪਵੇਦ - ਆਯੁਰ ਵੇਦ, ਧਨੁਰ ਵੇਦ, ਗਾਂਧਰ ਵੇਦ, ਅਰਥ ਵੇਦ

ਚਾਰ ਪੈਰ ਧਰਮ - ਸਤ, ਜਗਜ, ਤਪ, ਦਾਨ।

ਭਾਈ ਮਨੀ ਸਿੰਘ ਜੀ ਨੇ ਧਰਮ ਦੇ ਚਾਰ ਪੈਰ ਇਹ ਲਿਖੇ ਹਨ-

ਨਾਮ, ਦਾਨ, ਇਸ਼ਨਾਨ, ਗਿਆਨ

ਚਾਰ ਅਵਸਥਾ - ਜਾਗ੍ਰਤ, ਸੁਪਨ, ਸਖੋਪਤ, ਤੁਰੀਆ।

ਚਾਰ ਪ੍ਰਕਾਰ ਦੇ ਪੁਰਸ਼ - ਮੁਕਤ, ਜਗਿਆਸੂ, ਵਿਸ਼ੱਈ, ਪਾਂਮਰ।

ਚਾਰ ਖਾਣੀਆਂ - ਅੰਡਜ, ਜੇਰਜ, ਸੇਤਜ ਤੇ ਉਤਭੁਜ।

ਚਾਰ ਬਾਣੀਆਂ ਪਿੰਡ ਦੀਆਂ - ਪਰਾ, ਪਸੰਤੀ, ਮਧਿਮਾ ਤੇ ਬੈਖਰੀ।

ਚਾਰ ਬਾਣੀਆਂ ਬ੍ਰਹਿਮੰਡ ਦੀਆਂ - ਤਾਤਕ ਬਾਣੀ, ਤ੍ਰਿਗੁਣ ਆਤਮਕ ਬਾਣੀ, ਪ੍ਰਕਿਰਤਕ ਬਾਣੀ, ਮਹਿਤਤਕ ਬਾਣੀ।

(ਇਨ੍ਹਾਂ ਦਾ ਵਿਸਥਾਰ ਅਮੀਰ ਭੰਡਾਰ ਦੇ ੨੯੧ ਤੇ ੨੯੨ ਪੰਨੇ ਪਰ ਪੜ੍ਹੋ)

ਨਿਆਇਕਾ ਦੇ ਮਤ ਅਨੁਸਾਰ ਚਾਰ ਅਭਾਵ ਪਦਾਰਥ -

ਪ੍ਰਾਗਾਭਾਵ, ਪ੍ਰਧ੍ਵੰਸਾਭਾਵ, ਅਨਿਓਅੰਨਾਭਾਵ, ਅਤੀਅੰਤਾਭਾਵ।

ਚਾਰ ਦਿਸ਼ਾ - ਪੂਰਬ, ਪੱਛਮ, ਉਤਰ, ਦਖਿਣ।

ਚਾਰ ਉਪਦਿਸ਼ਾ - ਅਗਨ ਕੋਣ, ਨੈਰਤ ਕੋਣ, ਵਾਯਵ ਕੋਣ, ਈਸ਼ਾਨ ਕੋਣ।

ਚਾਰ ਪ੍ਰਕਾਰ ਦਾ ਅੰਨ - ਭਕ, ਭੋਜ, ਲੇਹਜ਼, ਚੋਸ।

ਚਾਰ ਪ੍ਰਕਾਰ ਦਾ ਯਗ - ਸਤਜੁਗ ਦਾ ਗੈਂਡਾ ਮੇਧ ਯਗ ਹੈ।

ਤ੍ਰੇਤੇ ਜੁਗ ਦਾ ਹਸਤ ਮੇਧ ਯਗ ਹੈ।

ਦੁਆਪੁਰ ਜੁਗ ਦਾ ਅਸ੍ਵਮੇਧ ਯਗ ਹੈ।

ਕਲਜੁਗ ਦਾ ਨਰ ਮੇਧ ਯਗ ਹੈ।

ਚਾਰ ਮੁਕਤੀਆਂ - ਸਲੋਕ, ਸਰੂਪ, ਸਮੀਪ, ਸੁਜਜ

ਚਾਰ ਸੰਪ੍ਰਦਾਈ ਪਦਾਰਥ -

ਜਨਮ ਪਦਾਰਥ, ਨਾਮ ਪਦਾਰਥ, ਪ੍ਰੇਮ ਪਦਾਰਥ, ਗਿਆਨ ਪਦਾਰਥ।

ਚਾਰ ਪਦਾਰਥ ਸਾਸਤ੍ਰਕ - ਧਰਮ, ਅਰਥ, ਕਾਮ, ਮੋਖਸ਼,

ਚਾਰ ਕਤੇਬਾਂ - ਕੁਰਾਨ, ਅੰਜੀਲ, ਤਉਰੇਤ, ਜ਼ੰਬੂਰ।

ਚਾਰ ਸਾਧਨ - ਵੈਰਾਗ, ਵਿਵੇਕ, ਖਟਸੰਪਤੀ, ਮੋਖ ਇਛਾ।

ਚਤੁਸ਼ਟੇ ਅੰਤਹ ਕਰਨ - ਮਨ, ਬੁਧ, ਚਿਤ, ਹੰਕਾਰ।

ਚਾਰ ਬਰਨ - ਬ੍ਰਾਹਮਣ, ਖਤ੍ਰੀ, ਸ਼ੂਦਰ, ਵੈਸ਼।

ਚਾਰ ਆਸ਼ਰਮ - ਬ੍ਰਹਮਚਾਰੀ, ਗ੍ਰਹਿਸਤੀ, ਬਾਨਪ੍ਰਸਤੀ, ਸੰਨਿਆਸੀ।

ਚਾਰ ਅਨਬੰਧ - ਅਧਿਕਾਰੀ, ਵਿਸ਼ੇ ਅਨਬੰਧ, ਸਬੰਧ ਅਨਬੰਧ, ਪ੍ਰਜੋਜਨ ਅਨਬੰਧ।

ਚਾਰ ਤਖ਼ਤ - ਅਕਾਲ ਤਖ਼ਤ, ਕੇਸਗੜ੍ਹ (ਅਨੰਦਪੁਰ),

ਪਟਨਾ ਸਾਹਿਬ, ਅਬਿਚਲ ਨਗਰ (ਸ੍ਰੀ ਹਜ਼ੂਰ ਸਾਹਿਬ)

ਚਾਰ ਚੀਜ਼ਾਂ ਮੁਲਤਾਨ ਦੀਆਂ - ਗਰਦ, ਗਦਾ, ਗਰਮੀ, ਗੋਰਸਤਾਨ (ਕਬਰਾਂ)।

ਚਾਰ ਅੱਗ ਦੀਆਂ ਨਦੀਆਂ - ਹਿੰਸਿਆ, ਮੋਹ, ਲੋਭ ਤੇ ਕਰੋਧ।

*ਯਥਾ* - ਹੰਸ ਹੇਤ ਮੋਹ ਕੋਪ ਚਾਰੇ ਨਦੀਆਂ ਅਗ।

ਚਾਰ ਪੁਤ੍ਰ ਰਾਜੇ ਦਸਰਥ ਦੇ - ਸ੍ਰੀ ਰਾਮਚੰਦ੍ਰ ਜੀ, ਲਛਮਨ, ਸ਼ਤ੍ਰਘਨ, ਭਰਥ।

ਚਾਰ ਕਿਲਵਿਖ - ਬ੍ਰਾਹਮਣ ਨੂੰ ਮਾਰਨਾ, ਕਾਲੀ ਗਊ ਦਾ ਮਾਰਨਾ,

ਕੰਨਿਆਂ ਦਾ ਮਾਰਨਾ, ਵੇਸਵਾ ਦਾ ਅੰਨ ਖਾਣਾ।

ਚਾਰ ਪਾਪ - ਸ਼ਰਾਬ ਪੀਣੀ, ਸੋਨਾ ਚੁਰਾਣਾ, ਗੁਰਨਾਰੀ ਗਮਨ, ਬ੍ਰਾਹਮਣ ਮਾਰਨਾ

ਚਾਰ ਜਾਤੀਆਂ ਦੇ ਪੁਰਸ਼ - ਸ਼ੁਸ਼ਕ, ਮ੍ਰਿਗ, ਵ੍ਰਿਸਭ, ਅਸ੍ਵ।

ਚਾਰ ਜਾਤੀ ਦੀਆਂ ਇਸਤ੍ਰੀਆਂ - ਪਦਮਨੀ, ਚਿਤ੍ਰਨੀ, ਸੰਖਿਨੀ, ਹਸਤਨੀ।

ਚਾਰ ਪ੍ਰਕਾਰ ਦਾ ਦਰਸ਼ਨ - ਪ੍ਰਤਖ ਦਰਸ਼ਨ, ਮੂਰਤੀ ਦਰਸ਼ਨ, ਸੁਪਨ ਦਰਸ਼ਨ,

ਸ੍ਰਵਨ ਦਰਸ਼ਨ।

ਚਾਰ ਫ਼ਰਿਸ਼ਤੇ - ਅਜਰਾਈਲ, ਮੇਕਾਈਲ, ਇਸਰਾਫੀਲ, ਜਬਰਾਈਲ।

ਚਾਰ ਬੀਰ - ਹਨੂਮਾਨ, ਨਾਹਰ ਸਿੰਘ, ਭੈਰਉ, ਲੰਕੜਾ (ਬੇਤਾਲ)।

ਚਾਰ ਮਜ਼ਬ ਮੁਸਲਮਾਨਾਂ ਦੇ - ਇਮਾਮ ਹਨਫ਼ੀ, ਇਮਾਮ ਸਾਫ਼ੀ, ਇਮਾਮ ਹਮਲੀ, ਇਮਾਮ ਮਾਲਕ।

ਚਾਰ ਮੁਹੰਮਦ ਦੇ ਯਾਰ - ਅੱਬਾ ਬਕਰ ਸਦੀਕ, ਹਜ਼ਰਤ ਅਲੀ, ਅਸਮਾਨ ਜਨੂਰੈਣ, ਉਮਰ ਖ਼ਤਾਬ।

ਚਾਰ ਪ੍ਰਕਾਰ ਦੀ ਕਾਰਜ ਅਵਿਦਿਆ -

(੧) ਅਨਾਤਮ (ਸਰੀਰ ਆਦਿਕਾਂ) ਵਿਚ ਆਤਮ ਬੁਧੀ।
(੨) ਅਨਿਤ ਅਕਾਸ਼ ਆਦੀ ਪਦਾਰਥਾਂ ਵਿਚ ਨਿਤ ਬੁਧੀ।
(੩) ਦੁਖ ਰੂਪ ਧਨ ਆਦਿਕਾਂ ਵਿਚ ਸੁਖ ਬੁਧੀ।
(੪) ਅਸੁਚ ਰੂਪ ਇਸਤ੍ਰੀ ਆਦਿਕਾਂ ਵਿਚ ਸੁਚ ਬੁਧੀ।

ਚਾਰ ਪ੍ਰਕਾਰ ਦੇ ਭਗਤ -

(੧) ਅਰਥਾ ਅਰਥੀ ਭਗਤ - ਕਾਮਨਾ ਵਾਲਾ ਭਗਤ ਜੋ ਧਨ ਸੰਤਾਨ ਆਦਿ ਦੀ ਇਛਾ ਨਾਲ ਉਪਾਸ਼ਨਾ ਕਰਦੇ ਹਨ।
(੨) ਆਰਤ ਭਗਤ - ਜੋ ਰੋਗ ਦੁਖ ਆਦਿ ਦੇ ਮਿਟਾਉਣ ਲਈ ਭਗਤੀ ਕਰਦੇ ਹਨ।
(੩) ਜਗਿਆਸੂ ਭਗਤ - ਜੋ ਪਰਮੇਸ਼ਰ ਨੂੰ ਭਰਤਾ ਰੂਪ ਮੰਨਕੇ ਉਪਾਸ਼ਨਾ ਕਰਦੇ ਹਨ।
(੪) ਗਿਆਨੀ ਭਗਤ - ਜੋ ਆਤਮਾ ਨੂੰ ਸਰਬ ਰੂਪ ਦੇਖਦੇ ਹੋਏ ਭਗਤੀ ਕਰਦੇ ਹਨ।

ਚਾਰ ਮੈਤ੍ਰੀ ਆਦਿਕ ਗੁਣ - ਕਰੁਣਾ (ਕਿਰਪਾ) ਮੈਤ੍ਰੀ (ਮਿਤ੍ਰ ਭਾਵ) ਮੁਦਤਾ (ਅਨੰਦ), ਉਪੇਖਿਆ (ਤਿਆਗ)

ਚਾਰ ਵਿਘਨ ਸਮਾਧੀ ਦੇ - ਲਯ (ਬਿਰਤੀ ਦਾ ਟੁਟਨਾ) ਵਿਖੇਪ (ਚੰਚਲਤਾ) ਕਸ਼ਾਇ (ਤੰਦੁਲਾ ਨਿੰਦ੍ਰਾ ਝੋਕਾਂ) ਰਸਾ ਸੁਆਦ (ਰਿਧੀਆਂ ਸਿਧੀਆਂ ਵਿਚ ਰੁਕ ਜਾਣਾ)

ਚਾਰ ਪ੍ਰਕਾਰ ਦਾ ਸਪਰਸ਼ - ਸੀਤ, ਉਸਨ, ਕੋਮਲ, ਕਠਨ।

ਚਾਰ ਪ੍ਰਕਾਰ ਦੇ ਸੰਨਿਆਸ - ਕੁਟੀਚਰ ਸੰਨਿਆਸ, ਬਹੂਦਕ ਸੰਨਿਆਸ, ਹੰਸ ਸੰਨਿਆਸ, ਪਰਮਹੰਸ ਸੰਨਿਆਸ।

ਚਾਰ ਯੋਗ ਦੀਆਂ ਭੂਮਿਕਾ - ਬਾਣੀ ਲਯ, ਮਨੋ ਲਯ, ਬੁਧੀ ਲਯ, ਹੰਕਾਰ ਲਯ।

ਚਾਰ ਧਾਮ - ਜਗਨ ਨਾਥ, ਰਾਮੇਸ਼੍ਵਰ, ਅਮਰ ਨਾਥ, ਬੱਦ੍ਰੀ ਨਾਰਾਇਨ।

ਚਾਰ ਵੇਦਾਂ ਦੇ ਚਾਰ ਮਹਾਂਵਾਕ - (੧) ਸ਼ਾਮਵੇਦ ਦਾ (ਤਤ੍ਵਮਸੀ)

(੨) ਰਿਗ ਵੇਦ ਦਾ (ਪ੍ਰਗਿਆਨਮਾਨੰਦ ਬ੍ਰਹਮ)

(੩) ਯਜੁਰ ਵੇਦ ਦਾ (ਅਹੰਬ੍ਰਹਮਾਸਮੀ)

(੪) ਅਥਰਬਨ ਵੇਦ ਦਾ (ਅਯੰ ਆਤਮਾ ਬ੍ਰਹਮ)

ਚਾਰ ਚੌਕੀਆਂ ਕੀਰਤਨ ਵਾਲੀਆਂ -

(੧) ਅੰਮ੍ਰਿਤ ਵੇਲੇ ਆਸਾ ਦੀ ਵਾਰ ਦੀ ਚੌਕੀ।

(੨) ਦੁਪਹਿਰੇ ੧੨ ਵਜੇ ਚਰਨ ਕਵਲ ਦੀ ਚੌਕੀ।

(੩) ਸੰਧਿਆ ਵੇਲੇ ਸੋਦਰ ਦੀ ਚੌਕੀ।

(੪) ਰਾਤ ਨੂੰ ਕਲਿਆਣ ਦੀ ਚੌਕੀ।

ਉਦਾਸੀ ਸੰਪ੍ਰਦਾਇ ਦੇ ਚਾਰ ਮੁਖ ਮਹਾਤਮਾ (ਚਾਰ ਧੂੰਣੇ)-

(੧) ਬਾਲੂ ਹਸਨਾ (੨) ਅਲਮਸਤ

(੩) ਫੂਲ ਸ਼ਾਹ (੪) ਗੋਂਦਾ*

ਯਥਾ - ਬਾਲੂ ਹਸਨਾ ਫੂਲ ਪੁਨ, ਗੋਂਦਾ ਅਰੁ ਅਲਮਸਤ।

ਮੁਖ ਉਦਾਸੀ ਇਹ ਭਏ, ਬਹੁਰੋਂ ਸਾਧ ਸਮਸਤ।

ਚਰਚਾ ਦੇ ਚਾਰ ਭੇਦ -

(੧) ਵਾਦ (ਪ੍ਰੇਮ ਭਾਵ ਨਾਲ ਪਰਸਪਰ ਪ੍ਰਸ਼ਨ ਉੱਤਰ ਕਰਕੇ ਤਸੱਲੀ ਕਰਨੀ)

(੨) ਹਿਤ (ਬਿਨਾਂ ਈਰਖਾ ਤੋਂ ਖੰਡਨ ਮੰਡਨ ਕਰਨਾ।)

(੩) ਜਲਪ (ਆਪਣੇ ਮਤ ਦੀ ਪੁਸ਼ਟੀ ਲਈ ਦੂਜੇ ਦੀ ਦਲੀਲ ਨੂੰ ਰੱਦ ਕਰਨਾ।)

(੪) ਵਿਤੰਡਾ (ਦੂਜੇ ਦਾ ਪਖ ਡੇਗਣ ਵਾਸਤੇ ਛਲ ਕਪਟ ਈਰਖਾ ਹਠ ਨਾਲ ਮਿਲੀ ਚਰਚਾ ਕਰਨੀ।)

ਚਾਰ ਅੰਗ ਨੀਤੀ ਦੇ - (੧) ਸਾਮ-ਪਿਆਰੇ ਬਚਨਾਂ ਨਾਲ ਦੂਸਰੇ ਦਾ ਕ੍ਰੋਧ ਸ਼ਾਂਤਿ ਕਰਨਾ।

(੨) ਦਾਮ - ਧਨ ਦੇ ਕੇ ਦੂਸਰੇ ਨੂੰ ਪ੍ਰਸੰਨ ਕਰਨਾ।

(੩) ਦੰਡ - ਸ਼ਸਤ੍ਰ ਤੇ ਬਲ ਆਦਿਕ ਨਾਲ ਦੂਸਰੇ ਨੂੰ ਸਜ਼ਾ ਦੇਣੀ।

(੪) ਭੇਦ - ਦੋਹਾਂ ਵਿਚ ਫੋਕਟ (ਫੁਟ) ਪਾ ਕੇ ਆਪਣਾ ਕਾਰਜ ਸਿੱਧ ਕਰਨਾ।

---

*ਗੋਂਦਾ ਜੀ ਦਾ ਜਨਮ ਕਸ਼ਮੀਰੀ ਖੱਤ੍ਰੀ ਦੇ ਘਰ ੧੬੨੬ ਨੂੰ ਹੋਇਆ ਤੇ ਸੰਮਤ ੧੬੯੧ ਵਿਚ ਬਾਬਾ ਗੁਰਦਿੱਤਾ ਜੀ ਦੇ ਚੇਲੇ ਬਣ ਕੇ ਕਰਣੀ ਵਾਲੇ ਸਾਧੂ ਹੋਏ, ਇਹ ਉਦਾਸੀਆਂ ਦੇ ਇਕ ਧੂਏਂ ਦੇ ਮੁਖੀਏ ਸੰਤ ਹੋਏ ਹਨ, ਇਹਨਾਂ ਦਾ ਦੇਹਾਂਤ ਸੰਮਤ ੧੭੦੬ ਨੂੰ ਫ਼ਿਲੌਰ ਵਿਚ ਹੋਇਆ ਹੈ।

# (੫) ਪੰਜਵੀਂ ਪਾਤਸ਼ਾਹੀ ਸ੍ਰੀ ਗੁਰੂ ਅਰਜਨ ਦੇਵ ਜੀ

ਪੰਜ ਪਿਆਰੇ - ਭਾਈ ਦਇਆ ਸਿੰਘ ਜੀ, ਭਾਈ ਧਰਮ ਸਿੰਘ ਜੀ,
ਭਾਈ ਮੋਹਕਮ ਸਿੰਘ ਜੀ, ਭਾਈ ਹਿੰਮਤ ਸਿੰਘ ਜੀ,
ਭਾਈ ਸਾਹਿਬ ਸਿੰਘ ਜੀ।

ਪੰਜ ਕਕਾਰ - ਕੇਸ, ਕ੍ਰਿਪਾਨ, ਕੰਘਾ, ਕੜਾ, ਕਛ।

ਪੰਜ ਬਾਣੀਆਂ - ਜਪੁ, ਜਾਪੁ, ਸੁਧਾ ਸਵੈਯੇ, ਚੌਪਈ, ਅਨੰਦ ਸਾਹਿਬ।

ਪੰਜ ਪੁਰਾਤਨ ਬਾਣੀਆਂ - ਬਾਵਨ ਅਖਰੀ, ਸੁਖਮਨੀ ਸਾਹਿਬ, ਦਖਣੀ ਓਅੰਕਾਰ,
ਸਿਧ ਗੋਸਟ, ਅਨੰਦ ਸਾਹਿਬ (ਪੂਰਾ)।

ਪੰਜ ਕੁਰਹਿਤਾਂ - ਨੜੀ ਮਾਰ, ਕੁੜੀ ਮਾਰ, ਵੇਸਵਾ ਗਾਮੀ, ਰੋਮ ਪ੍ਰਹਾਰੀ,
ਹਲਾਲ ਭੱਖਸ਼ੀ।

ਪੰਜ ਸੂਖਮ ਤਤ - ਸ਼ਬਦ, ਸਪਰਸ਼, ਰੂਪ, ਰਸ, ਗੰਧ।

ਪੰਜ ਅਸਥੂਲ ਤਤ - ਅਪ, ਤੇਜ, ਵਾਇ, ਪ੍ਰਿਥਵੀ, ਅਕਾਸ਼।

ਪੰਜਾਂ ਤਤਾਂ ਦੀ ਰਹਿਣੀ - ਸੀਤਲਤਾ, ਪ੍ਰਕਾਸ਼ਤਾ, ਸਮਤਾ, ਧੀਰਜਤਾ, ਅਸੰਗਤਾ।

ਪੰਜ ਪਾਂਡਵ - ਯੁਧਿਸ਼ਟਰ, ਅਰਜਨ, ਭੀਮ ਸੈਨ, ਨਕੁਲ, ਸਹਿਦੇਵ।

ਪੰਜ ਕਰਮ ਇੰਦ੍ਰੀਏ - ਹੱਥ, ਪੈਰ, ਗੁਦਾ, ਲਿੰਗ, ਵਾਕ ਇੰਦ੍ਰੀਆ।

ਪੰਜ ਗਿਆਨ ਇੰਦ੍ਰੀਏ - ਨਕ, ਕੰਨ, ਅੱਖਾਂ, ਰਸਨਾ, ਤਚਾ।

ਪੰਜ ਮਾਲਾ - ਖੇਚਰੀ, ਭੂਚਰੀ, ਚਾਚਰੀ, ਉਨਮਨੀ, ਅਗੋਚਰੀ।

ਪੰਜ ਪੁਤ੍ਰ ਛੇਵੇਂ ਪਾਤਸ਼ਾਹ ਜੀ ਦੇ - (੧) ਬਾਬਾ ਗੁਰਦਿੱਤਾ ਜੀ।
(੨) ਸੂਰਜ ਮਲ ਜੀ
(੩) ਅਣੀ ਰਾਇ ਜੀ
(੪) ਬਾਬਾ ਅਟੱਲ ਰਾਇ ਜੀ
(੫) ਗੁਰੂ ਤੇਗ਼ ਬਹਾਦਰ ਸਾਹਿਬ ਜੀ

ਪੰਜ ਦੈਵੀ ਗੁਣ - ਸਤ, ਸੰਤੋਖ, ਧੀਰਜ, ਧਰਮ, ਵਿਚਾਰ।

ਪੰਜ ਆਸੁਰੀ ਸੰਪਦਾ - ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ।

ਪੰਜ ਦੋਸ਼ - ਸ਼ਬਦ, ਸਪਰਸ਼, ਰੂਪ, ਰਸ, ਗੰਧ।

ਪੰਜ ਸਿੰਘ - ਰਾਮ ਸਿੰਘ, ਕਰਮ ਸਿੰਘ, ਗੰਡਾ ਸਿੰਘ, ਵੀਰ ਸਿੰਘ, ਸੋਭਾ ਸਿੰਘ।

(ਇਹ ਪੰਜ ਸਿੰਘ ਕਲਗੀਧਰ ਜੀ ਨੇ ਬ੍ਰਹਮਚਾਰੀ ਦੇ ਭੇਸ ਵਿਚ
ਸੰਸਕ੍ਰਿਤ ਵਿਦਿਆ ਪੜਨ ਵਾਸਤੇ ਕਾਂਸ਼ੀ ਭੇਜੇ ਸਨ।)

ਪੰਜ ਪ੍ਰਕਾਰ ਦਾ ਭਰਮ - ਭੇਦ ਭਰਮ, ਕਰਤਤ ਭਰਮ, ਸੰਗ ਭਰਮ, ਵਿਕਾਰ ਭਰਮ, ਬ੍ਰਹਮ ਸੇ ਭਿੰਨ ਜਗਤ ਸਤ ਹੈ।

ਪੰਜ ਦ੍ਰਿਸ਼ਟਾਂਤ (ਭਰਮ ਨਵਿਰਤੀ ਦੇ) -
ਬਿੰਬ ਪ੍ਰਤਿ ਬਿੰਬ, ਲੋਹਤ ਸਫਟਕ, ਘਟਾਕਾਸ, ਗੁਣਮਾਰ, ਕਨਕ ਕੁੰਡਲ।

ਪੰਜ ਪ੍ਰਕਾਰ ਦਾ ਭੇਦ - ਜੀਵ ਈਸ਼ੁਰ ਦਾ ਭੇਦ, ਜੀਵ ਜੀਵ ਦਾ ਭੇਦ, ਜੀਵ ਜੜ ਦਾ ਭੇਦ, ਈਸ ਜੜ ਦਾ ਭੇਦ, ਜੜ ਜੜ ਦਾ ਭੇਦ।

ਪੰਜ ਪ੍ਰਾਨ - ਪ੍ਰਾਨ, ਅਪਾਨ, ਸਮਾਨ, ਵਯਾਨ, ਉਦਾਨ।

ਪੰਜ ਉਪਪ੍ਰਾਨ - ਨਾਗ, ਕੂਰਮ, ਕ੍ਰਿਕਲ, ਦੇਵਦਤ, ਧਨਿਜੈ।

ਪੰਜ ਕੋਸ਼ - ਅੰਨਮਯ ਕੋਸ਼, ਪ੍ਰਾਨ ਮਯ ਕੋਸ਼, ਮਨੋਮਯ ਕੋਸ਼, ਵਿਗਿਆਨ ਮਯ ਕੋਸ਼, ਅਨੰਦ ਮਯ ਕੋਸ਼।

ਪੰਜ ਕਲੇਸ਼ - ਰਾਗ, ਦ੍ਵੈਸ਼, ਅਵਿਦਿਆ, ਅਸਮਤਾ, ਅਭੀਨਿਵੇਸ।

ਪੰਜ ਸ਼ਬਦ - ਤਤਤੰਤੀ ਬਿਤ ਚਰਮ ਕਾ, ਘਨ ਕਾਸੀ ਕੋ ਜਾਨ।
ਨਾਦ ਸਬਦ ਘਟ ਕਾ ਕਹਿਓ ਸੁਖਰ ਸ਼ਬਦ ਪਹਿਚਾਨ।

ਪੰਜ ਪ੍ਰਕਾਰ ਦੇ ਕਰਮ - ਨਿਤ ਕਰਮ, ਨਮਿਤ ਕਰਮ, ਕਾਮ ਕਰਮ, ਪ੍ਰਾਸਚਿਤ ਕਰਮ, ਨਖਿਧ ਕਰਮ।

ਇਕ ਇਕ ਤਤ ਦੀਆਂ ਪੰਜ ਪੰਜ ਪ੍ਰਕ੍ਰਿਤੀਆਂ ਹੋਈਆਂ - ਯਥਾ -

*ਏਕ ਏਕ ਤਤ ਤਾਂਕੀ ਪੰਚ ਹੈ ਪ੍ਰਕਿਰਤੀ ਭਈ,*
*ਲੋਭ ਮੋਹ ਅਹੰ ਦੁਖ ਪ੍ਰੀਤਿ ਨਭ ਜਾਨਿਯੇ।*
*ਬਲ ਕੌ ਕਰਨ ਅਰੁ ਧਾਵਨ ਪਸਾਰਨ,*
*ਸੰਕੋਚ ਦੇਹ ਬਧੈ ਸੁ ਸਮੀਰ ਪਹਿਚਾਨਿਯੇ।*
*ਨੀਂਦ ਓਜ ਕਾਂਤਿ ਭੂਖ ਪਜਾਸ ਹੋਇ ਆਲਸ ਜੋ,*
*ਅਗਨਿ ਕੇ ਤੱਤ ਕੀ ਪ੍ਰਕਿਰਤੀ ਏ ਪ੍ਰਮਾਨਿਯੇ।*
*ਰਕਤ ਪਸੀਨਾ ਪਿਤ ਕਫ ਬਿੰਦੁ ਨੀਰ ਹੂੰ ਕੀ,*
*ਚਾਮ ਹਾਡ ਮਾਸ ਨਾੜੀ ਰੋਮ ਛਿਤਿ ਭਾਨਿਯੇ।*

(ਨਾਨਕ ਪ੍ਰਕਾਸ਼)

ਪੰਜ ਪ੍ਰਕਾਰ ਦੀ ਖਿਆਤੀ – ਅਸਤ ਖਿਆਤੀ, ਆਤਮ ਖਿਆਤੀ, ਅਨਥਾ ਖਿਆਤੀ, ਆਖਿਆਤੀ ਖਿਆਤੀ, ਅਨਰਵਚਨੀ ਖਿਆਤੀ।
(ਖਿਆਤੀ ਨਾਮ ਪ੍ਰਤੀਤੀ ਅਤੇ ਕਥਨ ਦਾ ਵਾਚਕ ਹੈ)

ਪੰਜ ਪ੍ਰਕਾਰ ਦੀ ਪਰਲੈ – ਨਿਤ ਪ੍ਰਲਯ, ਨਮਿਤ ਪ੍ਰਲਯ, ਅਵਾਂਤ੍ਰ ਪ੍ਰਲਯ, ਮਹਾਂ ਪ੍ਰਲਯ, ਅਤੀਅੰਤਕ ਪ੍ਰਲਯ।

ਨਿਤ ਪ੍ਰਲਯ – ਜੇਹੜਾ ਰੋਜ ਸੌਂ ਜਾਣਾ ਹੈ।

ਨਮਿਤ ਪ੍ਰਲਯ – ਕਿਸੇ ਨਮਿਤ ਨੂੰ ਪਾ ਕੇ ਮਰ ਜਾਣਾ।

ਅਵਾਂਤ੍ਰ ਪ੍ਰਲਯ – ਬ੍ਰਹਮਾ ਦੇ ਇਕ ਦਿਨ ਖ਼ਤਮ ਹੋਣ ਪਰ ਮਾਤਲੋਕ ਦੀ ਧਰਤੀ ਪਰ ਸਾਰੇ ਜਲ ਹੀ ਜਲ ਹੋ ਜਾਣਾ।

ਮਹਾਂ ਪ੍ਰਲਯ – ਬ੍ਰਹਮਾ, ਵਿਸ਼ਨੂੰ, ਸ਼ਿਵ ਸਹਿਤ ਸਾਰੇ ਸੰਸਾਰ ਦਾ ਬਾਧ ਹੋ ਜਾਣਾ।

ਪੰਚਮ ਪਾਤਿਸ਼ਾਹ ਜੀ ਦੇ ਨਾਲ ਪੰਜ ਸਿਖ ਲਾਹੌਰ ਗਏ –
ਬਿਧੀਆ, ਜੇਠਾ, ਲੰਙਾਹਾ, ਪਿਰਾਣਾ, ਪੈੜਾ।

ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਜੀ ਦੇ ਨਾਲ ਪੰਜ ਸਿਖ ਦਿਲੀ ਗਏ–
(੧) ਭਾਈ ਗੁਰਦਿੱਤਾ ਜੀ
(੨) ਭਾਈ ਮਤੀ ਦਾਸ ਜੀ
(੩) ਭਾਈ ਦਿਆਲਾ ਜੀ
(੪) ਭਾਈ ਊਦੋ ਜੀ
(੫) ਭਾਈ ਸਾਹਿਬ ਚੰਦ ਜੀ।

ਪੰਜ ਤੰਤ੍ਰ – ੧. ਮਿਤ੍ਰ ਭੇਦ ੨. ਮਿਤ੍ਰ ਸੰਪ੍ਰਾਪਤਿ ੩. ਕਾ ਕੋਲੂਕੀਯ (ਜਿਸ ਵਿਚ ਕਾਂ ਅਤੇ ਉਲੂ ਦਾ ਪ੍ਰਸੰਗ ਹੈ) ੪. ਲਬਧ ਪ੍ਰਨਾਸ ੫. ਅਪਰੀ ਕਿਤ ਕਾਰਕ।

ਪੰਜ ਦਦੇ – ੧. ਦੇਸ਼ ੨. ਦੁਰਗ ੩. ਦਲ ੪. ਦਰਬ ੫. ਦਾਨ।

ਪੰਜ ਈਸ਼੍ਵਰ – ੧. ਵਿਸ਼ਨੂੰ ੨. ਸੂਰਜ ੩. ਸ਼ਿਵ ੪. ਗਣੇਸ਼ ੫. ਦੇਵੀ।

ਪੰਜ ਪੀਰ – ੧. ਸੁਲਤਾਨ ੨. ਮੀਰਾਂ ੩. ਗੁਗਾ ੪. ਬੀਬੜੀਆਂ ੫. ਸੀਤਲਾ।

ਪੰਜ ਪਿਤਾ – ੧. ਜਨਮ ਦਾਤਾ ੨. ਸਹੁਰਾ ੩. ਰਾਜਾ ੪. ਵਿਦਿਆ ਦਾਤਾ ੫. ਪਾਲਣ ਵਾਲਾ।

ਪੰਜ ਮਾਤਾ - ੧. ਜਨਮ ਦੇਣ ਵਾਲੀ ੨. ਗੁਰੂ ਦੀ ਇਸਤ੍ਰੀ ੩. ਸੱਸ ੪. ਰਾਜੇ ਦੀ ਰਾਣੀ ੫. ਦੁਧ ਚੁੰਘਾਣ ਵਾਲੀ।

ਪੰਜ ਪੁਤ੍ਰ - ੧. ਬੇਟਾ ੨. ਚੇਲਾ ੩. ਜਵਾਈ ੪. ਸੇਵਕ ੫. ਅਭਿਆਗਤ।

ਪੰਜ ਪ੍ਰਕਾਰ ਦੀ ਸਿਖੀ -੧. ਧੰਧੇ ਦੀ ੨. ਦੇਖਾ ਦੇਖੀ ਦੀ ੩. ਹਿਰਸ ਦੀ ੪. ਸਿਦਕ ਦੀ ੫. ਪ੍ਰੇਮ ਦੀ।

*ਯਥਾ - ਧੰਧੇ ਦੀ ਇਕ, ਦੇਖਾ ਦੇਖੀ। ਹਿਰਸੀ ਤ੍ਰੈ ਸਿਦਕੀ ਅਵਰੇਖੀ।*
*ਪੰਚਮ ਅਹੈ ਭਾਵ ਕੀ ਭਲੇ। ਪ੍ਰਿਥਮਾ ਇਮ ਜਿਮ ਭਾਈ ਚਲੇ।*
*ਸਭਿ ਸਗੁਰੇ ਮੁਝ ਨਿਗੁਰਾ ਕਹੈ। ਲੇ ਸਿਖੀ 'ਧੰਧੇ' ਕੀ ਅਹੈ।*
*ਕੋਇਕ ਸਿਖ ਬਨਯੋ ਕਿਹ ਦੇਖਾ। ਸਦਨ ਪਦਾਰਥ ਭਲੇ ਬਿਸੇਖਾ।*
*ਲੋਭ ਪਦਾਰਥ ਕੋ ਮਨ ਭਯੋ। ਗੁਰ ਕੋ ਸਿਖ ਹੋਇ ਸੋ ਗਯੋ।*
*ਇਹ ਸਿਖੀ ਹੈ 'ਦੇਖਾ ਦੇਖੀ'। ਰਹੀ ਪਦਾਰਥ ਚਾਹ ਵਿਸੇਖੀ।*
*ਤੀਜੀ 'ਹਿਰਸੀ' ਸਿਖੀ ਜਾਨੋ। ਬਹੁਤ ਜੁ ਕਰਹਿੰ ਕਰਣ ਸੋ ਠਾਨੋ।*
*ਸੋਝੀ ਕੁਝ ਨ ਆਪ ਕੋ ਆਈ। ਨਹੀ ਸੀਖ ਲੇ ਗੁਰਮਤਿ ਪਾਈ।*
*ਚਤੁਰਥ ਸਿਖੀ 'ਸਿਦਕੀ' ਹੋਇ। ਗੁਰਬਿਨ ਅਪਰ ਨ ਮਾਨਹਿ ਕੋਇ।*
*ਜੀਵਣ ਮਰਣ ਬਿਖੈ ਗੁਰਸਰਣੀ। ਤਜਹਿ ਨ ਜਿਮ ਪ੍ਰਵਾਹ ਮੈ ਤਰਣੀ।*
*ਪੰਚਮ ਸਿਖੀ 'ਭਾਵ' ਉਪਾਈ। ਲਖ ਗੁਰ ਮਹਿਮਾ ਪਰ ਸ਼ਰਣਾਈ।*
*ਨਿਸਦਿਨ ਗੁਰਮੂਰਤਿ ਉਰਧਾਰੀ। ਕਰਹਿ ਭਾਵ ਸਭ ਸਿਖ ਮਝਾਰੀ।*

(ਗੁਰ ਪ੍ਰਤਾਪ ਸੂਰਜ)

ਪੰਜ ਬਾਣ ਕਾਮ ਦੇਵ ਦੇ - ੧. ਪੁਸ਼ਪ ਬਾਣ ੨. ਪਦਮ ਬਾਣ ੩. ਅਸ਼ੋਕ ਬਾਣ ੪. ਸਿਰੀਸ਼ ਬਾਣ ੫. ਉਤਪਲ ਬਾਣ।

ਪੰਜ ਨਿਯਮ ਇਸਲਾਮ ਦੇ - ੧. ਖ਼ੁਦਾ ਦਾ ਮੰਨਣਾ ੨. ਪੰਜ ਵੇਲੇ ਨਮਾਜ਼ ਪੜ੍ਹਨੀ ੩. ਜ਼ਕਾਤ ਦੇਣੀ ੪. ਰਮਜ਼ਾਨ ਦੇ ਮਹੀਨੇ ਰੋਜ਼ੇ ਰੱਖਣੇ ੫. ਕਾਬੇ ਦੀ ਹੱਜ ਕਰਨੀ।

ਪੰਜ ਪੰਜਾਬ ਦੇ ਦਰਿਆ - ਬਿਆਸ, ਸਤਲੁਜ, ਰਾਵੀ, ਝਨਾਬ, ਜਿਹਲਮ।

ਪੰਜ ਅੰਗ - ੧. ਤਿਥਿ ੨. ਵਾਰ ੩. ਨਛਤ੍ਰ ੪. ਯੋਗ ੫. ਕਰਣ।

ਪੰਜ ਅੰਗ ਬ੍ਰਿਛ ਦੇ - ੧. ਜੜ੍ਹ ੨. ਸ਼ਾਖ ੩. ਪੱਤਾ ੪. ਫੁੱਲ ੫. ਫਲ।

ਪੰਜ ਅੰਗੀ ਧੂਪ - ੧. ਚੰਦਨ ੨. ਅਗਰ ੩. ਕਪੂਰ ੪. ਕੇਸਰ ੫. ਗੁੱਗਲ।

ਪੰਜ ਪ੍ਰਕਾਰ ਦੇ ਸ਼ਬਦ - ੧. ਤਤ-ਤਾਰ ਅਤੇ ਤੰਦ ਦੁਆਰਾ ਪੈਦਾ ਹੋਇਆ। ੨. ਵਿਤ-ਚੰਮ ਨਾਲ ਮੜ੍ਹੇ ਢੋਲ ਆਦਿਕ ਦੁਆਰਾ।

੩. ਘਨ-ਘੜਿਆਲ ਛੈਣੇ ਦੁਆਰਾ ਪੈਦਾ ਹੋਇਆ।

੪. ਨਾਦ-ਘੜੇ ਆਦਿਕ ਤੋਂ ਪੈਦਾ ਹੋਇਆ।

੫. ਸੁਖਿਰ-ਤੂਤੀ ਨਫੀਰੀ ਵਿਖੇ ਫੂਕ ਮਾਰਨ ਨਾਲ ਪੈਦਾ ਹੋਇਆ।

ਪੰਜ ਸ਼ਬਦ ਯੋਗੀਆਂ ਦੇ - ੧. ਸੰਖ ੨. ਮ੍ਰਿਦੰਗ ੩. ਕਿੰਗਰੀ ੪. ਮੁਰਲੀ ੫. ਵੀਣਾ

ਪੰਜ ਸ਼ਬਦ ਪੁਰਾਣਾਂ ਅਨੁਸਾਰ - ੧. ਵੇਦ ਧੁਨਿ ੨. ਬੇਦੀਜਨ ਧੁਨਿ ੩. ਜਯ ਧੁਨਿ ੪. ਸੰਖ ਧੁਨਿ ੫. ਨਿਸ਼ਾਨ ਧੁਨਿ।

ਪੰਜ ਸ਼ਬਦ ਰਾਜ ਦਰਬਾਰ ਦੇ - ੧. ਸਿੰਙੀ ੨. ਡਫ ੩. ਸੰਖ ੪. ਭੇਰੀ ੫. ਜਯਘੰਟਾ।

ਪੰਜ ਸਰੋਵਰ ਅੰਮ੍ਰਿਤਸਰ ਦੇ - ੧. ਹਰਿਮੰਦਰ ਸਾਹਿਬ ੨. ਸੰਤੋਖ ਸਰ ੩. ਰਾਮਸਰ ੪. ਕੌਲ ਸਰ ੫. ਬਿਬੇਕਸਰ।

ਪੰਜ ਕੁਕਰਮ - ੧. ਝੂਠ ੨. ਨਿੰਦਾ ੩. ਚੁਗਲੀ ੪. ਚੋਰੀ ੫. ਕ੍ਰਿਤਘਨਤਾ।

ਪੰਜ ਨਈਵੇਦ (ਪੰਜ ਪ੍ਰਸ਼ਾਦ) ਖਾਲਸਾ ਮਤ ਦੇ ਮੰਨੇ ਹੋਏ -

੧. ਕੜਾਹ ਪ੍ਰਸ਼ਾਦਿ ੨. ਪਤਾਸੇ ੩. ਗੁੜ ੪. ਫਲ ੫. ਮਖਾਣੇ।

ਪੰਜ ਭੀਤੀ - ੧. ਜੇ ਬੋਲਾਂ ਤਾਂ ਆਖੀਐ ਬੜ ਬੜ ਕਰੇ ਬਹੁਤ।

੨. ਚੁਪ ਕਰਾਂ ਤਾਂ ਆਖੀਐ ਇਤੁ ਘਟਿ ਨਾਹੀ ਮਤਿ।

੩. ਜੇ ਬਹਿ ਰਹਾਂ ਤਾਂ ਆਖੀਐ ਬੈਠਾ ਸਥਰੁ ਘਤਿ।

੪. ਉਠਿ ਜਾਈ ਤਾਂ ਆਖੀਐ ਛਾਰੁ ਗਇਆ ਸਿਰਿ ਘਤਿ।

੫. ਜੇ ਕਰਿ ਨਿਵਾ ਤਾਂ ਆਖੀਐ ਡਰਦਾ ਕਰੈ ਭਗਤਿ।

ਪੰਜ ਨਮਾਜ਼ਾਂ ਤੇ ਪੰਜ ਹੀ ਵਕਤ -

੧. ਸਲਾਤੁਲਫਜ਼ਰ (ਨਮਾਜ਼ੇ ਸੁਬਹ)
(ਪਹੁ ਫੁਟਣ ਤੋਂ ਲੈ ਕੇ ਸੂਰਜ ਚੜ੍ਹਨ ਤਕ ਦੀ ਨਮਾਜ਼)

੨. ਸਲਾਤੁਲਜ਼ੁਹਰ (ਨਮਾਜ਼ੇ ਪੇਸ਼ੀਨ)
(ਜਦ ਸੂਰਜ ਢਲਣ ਲਗੇ ਉਸ ਵੇਲੇ ਦੀ ਨਮਾਜ਼)

੩. ਸਲਾਤੁਲਅਸਰ (ਨਮਾਜ਼ੇ ਦੀਗਰ)
(ਤੀਸਰੇ ਪਹਿਰ ਦੀ ਨਮਾਜ਼)

੪. ਸਲਾਤੁਲ ਮਗਰਿਬ (ਨਮਾਜ਼ੇ ਸ਼ਾਮ)
(ਸੂਰਜ ਛਿਪਣ ਤੋਂ ਲੈ ਕੇ ਆਸਮਾਨ ਦੀ ਸੁਰਖੀ ਮਿਟ ਜਾਣ ਤਕ)

੫. ਸਲਾਤੁਲਇਸ਼ਾ (ਨਮਾਜ਼ੇ ਖ਼ੁਫ਼ਤਨ)

(ਸੌਣ ਵੇਲੇ ਦੀ ਨਮਾਜ਼)

ਪੰਜ ਲੂਣ - ੧. ਸਮੁੰਦਰੀ ੨. ਸੌਂਚਰ ੩. ਬਿੜ ੪. ਸੇਂਧਾ ੫. ਸਾਂਭਰ।

ਪੰਜ ਕਪੜੇ ਪੁਰਾਣੇ ਸਭਜ ਪੁਰਸ਼ਾਂ ਦੇ - ੧. ਦਸਤਾਰ ੨. ਅੰਗਾ ੩. ਕੱਛ
੪. ਕਮਰਕੱਸਾ ੫. ਪਰਨਾ (ਸਾਫਾ)

ਪੰਜ ਭੇਦ ਭੋਜਨ ਦੇ - ੧. ਭਜਯ - ਜੋ ਦੰਦ ਦਾੜ੍ਹਾਂ ਦੀ ਸਹਾਇਤਾ ਨਾਲ ਖਾਧਾ ਜਾਵੇ।
੨. ਭੋਜਯ - ਜੋ ਕੇਵਲ ਦਾੜ੍ਹਾਂ ਦੀ ਸਹਾਇਤਾ ਨਾਲ ਖਾਧਾ ਜਾਵੇ।
੩. ਲੇਹਯ - ਜੋ ਜੀਭ ਨਾਲ ਚਟਿਆ ਜਾਵੇ।
੪. ਪੇਯ - ਜੋ ਪੀਤਾ ਜਾਵੇ।
੫. ਚੋਸ਼ਯ - ਜੋ ਚੂਸਿਆ ਜਾਵੇ।

## (੬) ਛੇਵੀਂ ਪਾਤਿਸ਼ਾਹੀ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ

ਛੇ ਭੇਖ - ਜੋਗੀ, ਜੰਗਮ, ਸ੍ਰੇਵੜੇ, ਸੰਨਿਆਸੀ, ਦਰਵੇਸ਼, ਬਿਪਰ।

ਛੇ ਜਤੀ - ਗੋਰਖ, ਦਤਾਤ੍ਰੇਯ, ਹਨੂੰਮਾਨ, ਭੈਰਉ, ਲਛਮਣ, ਭੀਸ਼ਮਪਿਤਾਮਾ।

ਛੇ ਰੁਤਾਂ - ਬਸੰਤ ਰੁਤ, ਗ੍ਰੀਖਮ ਰੁਤ, ਪਾਵਸ ਰੁਤ, ਸਰਦ ਰੁਤ,
ਹਿਮ ਰੁਤ, ਸਿਸਰ ਰੁਤ।

ਛੇ ਮੋਤੀ ਬਜੰਤੀ ਮਾਲਾ ਦੇ - ਬਾਸੀ, ਸੀਪੀ, ਸੂਕਰੀ, ਗਿਰੀ, ਕਰੀ, ਮਠਸ਼ਾਲ।

ਛੇ ਸ਼ਾਸਤ੍ਰ - ਸ਼ਖਜ ਸ਼ਾਸਤ੍ਰ, ਨਿਆਇ ਸ਼ਾਸਤ੍ਰ, ਵਿਸ਼ੇਸ਼ਕ ਸ਼ਾਸਤ੍ਰ,
ਮਿਮਾਸ਼ਕ ਸ਼ਾਸਤ੍ਰ, ਯੋਗ ਸ਼ਾਸਤ੍ਰ, ਵੇਦਾਂਤ ਸ਼ਾਸਤ੍ਰ।

ਛੇ ਸ਼ਾਸਤ੍ਰਾਂ ਦੇ ਕਰਤੇ- ਕਪਲ, ਗੌਤਮ, ਕਨਾਦਿ, ਜੈਮਨੀ, ਪਤੰਜਲੀ, ਬਿਆਸ ਜੀ।

| ਛੇ ਚੱਕਰ - | ਛੇ ਹੀ ਉਨ੍ਹਾਂ ਦੇ ਅਸਥਾਨ- |
|---|---|
| ਮੂਲਾ ਧਾਰ ਚੱਕਰ | ਗੁਦਾ |
| ਸ੍ਵੈਧਿਸ਼ਠਾਨ ਚੱਕਰ | ਲਿੰਗ |
| ਮਨੀ ਪੂਰਕ ਚੱਕਰ | ਨਾਭੀ |
| ਅਨਾਹਤ ਚੱਕਰ | ਹਿਰਦਾ |
| ਵਿਸੁੱਧ ਚੱਕਰ | ਕੰਠ |
| ਆਗਿਆ ਚੱਕਰ | ਭ੍ਰਿਕੁਟੀ |

ਛੇ ਜੋਤੀ – ਸੂਰਜ, ਚੰਦ੍ਰਮਾ, ਤਾਰੇ, ਬਿਜਲੀ, ਅਗਨੀ, ਬਾਣੀ

ਛੇ ਸਭਾ – ਸਿਧ ਸਭਾ, ਸੰਤ ਸਭਾ, ਸਾਧ ਸਭਾ, ਸਿਖ ਸਭਾ, ਗੁਰ ਸਭਾ, ਦੁਸਟ ਸਭਾ।

ਛੇ ਉਰਮੀਆਂ – ਜੰਮਣਾ, ਮਰਣਾ, ਛੁਧਾ, ਤ੍ਰਿਖਾ, ਹਰਖ, ਸ਼ੋਕ।

ਛੇ ਪ੍ਰਮਾਨ – ਪ੍ਰਤਖ ਪ੍ਰਮਾਨ, ਅਨੁਮਾਨ ਪ੍ਰਮਾਨ, ਉਪਮਾਨ ਪ੍ਰਮਾਨ, ਸ਼ਬਦ ਪ੍ਰਮਾਨ, ਅਰਥਾਪਤੀ ਪ੍ਰਮਾਨ, ਅਨਉਪਲਬਧੀ ਪ੍ਰਮਾਨ।

ਛੇ ਲਿੰਗ ਬੇਦ ਦੇ – (੧) ਉਪਕ੍ਰਮ ਉਪ ਸੰਘਾਰ – ਆਦ ਅੰਤ ਕੀ ਏਕਤਾ।

(੨) ਅਭਿਆਸ – ਵਾਰੰਵਾਰ ਪੜ੍ਹਨਾ।

(੩) ਅਪੂਰਬਤਾ – ਅਲੌਕਿਕਤਾ।

(੪) ਫਲ – ਮੋਖਸ਼।

(੫) ਅਰਥ ਵਾਦ – ਉਸਤਤੀ।

(੬) ਉਪਪਤੀ – ਅਨਕੂਲ ਦ੍ਰਿਸ਼ਟਾਂਤ।

ਛੇ ਵਿਕਾਰ – ਜਨਮ, ਅਸਤ, ਬ੍ਰਿਧ, ਵਿਪ੍ਰਨ, ਛੈ ਤਨ, ਨਾਸ।

ਛੇ ਬੇਦ ਦੇ ਅੰਗ – ਸਿਖਿਆ, ਕਲਪ, ਵਿਆਕਰਨ, ਨਿਰੁਕਤ, ਛੰਦ, ਜੋਤਿਸ਼।

ਛੇ ਖਟ ਸੰਪਤੀ – ਸਮ, ਦਮ, ਸਰਧਾ, ਸਮਾਧਾਨ, ਉਪ੍ਰਾਮ, ਤਤਿੱਛਜਾ।

ਛੇ ਅਨਾਦੀ ਵਸਤੂਆਂ – ਬ੍ਰਹਮ, ਈਸ਼੍ਵਰ, ਜੀਵ, ਮਾਇਆ, ਮਾਇਆ ਦਾ ਚੇਤਨ ਨਾਲ ਸਬੰਧ, ਅਨਾਦੀ ਵਸਤੂਆਂ ਦਾ ਆਪਸ ਵਿਚ ਭੇਦ।

ਛੇ ਖਟ ਭਗ ਭਗਵਾਨ ਦੇ – ਜਸ, ਐਸ਼੍ਵਰਜ, ਵੈਰਾਗ, ਉਦਾਰਤਾ, ਲਛਿਮੀ, ਗਿਆਨ।

ਛੇ ਚਿਰੰਜੀਵੀ – ਅਸ਼੍ਵਅਸਥਾਮਾ, ਬਲਿ, ਹਨੂੰਮਾਨ, ਭਭੀਸ਼ਣ, ਕਾਗ ਭਸੁੰਡ ਤੇ ਮਾਰਕੰਡਾ।

ਖਟ ਕਰਮ – ਯਗ, ਹੋਮ, ਸ਼ਨਾਨ, ਸੰਧਿਆ, ਅਤਿਥਪੂਜਾ, ਦੇਵਅਰਚਾ।

ਖਟ ਰਸ – ਖਟਾ, ਮਿਠਾ, ਕਸੈਲਾ, ਕੌੜਾ, ਸਲੂਣਾ, ਤ੍ਰਿਕੱਰਾ।

ਖਟ ਰਾਗ – ਭੈਰਉ, ਮਾਲਕੌਸ਼ਕ, ਹਿੰਡੋਲ, ਦੀਪਕ, ਸਿਰਾਰਾਗ, ਮੇਘਰਾਗ।

ਛੇ ਬਖ਼ਸ਼ਿਸ਼ਾਂ – ੧. ਸੁਥਰੇ ਸ਼ਾਹੀ – ਇਨਾਂ ਪਰ ਬਖ਼ਸ਼ਿਸ਼ ਗੁਰੂ ਹਰਿਰਾਇ ਸਾਹਿਬ ਜੀ ਦੀ ਹੋਈ।

੨. ਸੰਗਤ ਸਾਹਿਬੀਏ – ਇਨਾਂ ਪਰ ਬਖਸ਼ਿਸ਼ ਗੁਰੂ ਹਰਿਰਾਇ ਸਾਹਿਬ ਜੀ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਹੋਈ।

੩. ਜੀਤ ਮੱਲੀਏ – ਇਨਾਂ ਪਰ ਬਖਸ਼ਿਸ਼ ਗੁਰੂ ਗੋਬਿੰਦ ਸਿੰਘ ਜੀ ਦੀ ਹੋਈ।

੪. ਬਖਤ ਮਲੀਏ – ਇਨਾਂ ਪਰ ਬਖਸ਼ਿਸ਼ ਗੁਰੂ ਗੋਬਿੰਦ ਸਿੰਘ ਜੀ ਦੀ ਹੋਈ।

੫. ਭਗਤ ਭਗਵਾਨੀਏ – ਇਨ੍ਹਾਂ ਪਰ ਬਖਸ਼ਿਸ਼ ਗੁਰੂ ਹਰਿਰਾਇ ਜੀ ਦੀ ਹੋਈ।

੬. ਮੀਹਾਂ ਸ਼ਾਹੀਏ – ਇਨ੍ਹਾਂ ਪਰ ਬਖਸ਼ਿਸ਼ ਗੁਰੂ ਤੇਗ ਬਹਾਦੁਰ ਜੀ ਦੀ ਹੋਈ (ਇਨ੍ਹਾਂ ਦਾ ਮਿਲਾਪ ਉਦਾਸੀ ਸੰਪ੍ਰਦਾਇ ਨਾਲ ਹੈ)

## (੭) ਸਤਵੀਂ ਪਾਤਿਸ਼ਾਹੀ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ

ਸਤ ਪਤਾਲ – ੧. ਅਤਲ ੨. ਬਿਤਲ ੩. ਸੁਤਲ ੪. ਰਸਾਤਲ ੫. ਤਲਾਤਲ ੬. ਮਹਾਤਲ ੭. ਪਤਾਲ।

ਸਤ ਅਕਾਸ਼ – ੧. ਭੂਰ ੨. ਭਵਰ ੩. ਸਵਰ ੪. ਮਹਿਰ ੫. ਜ਼ਨ ੬. ਤਪ ੭. ਸਤ।

ਸਤ ਸਮੁੰਦਰ – ੧. ਗੰਨੇ ਦੀ ਰਸ ਦਾ ੨. ਸ਼ਰਾਬ ਦਾ ੩. ਘਿਉ ਦਾ ੪. ਦੁਧ ਦਾ ੫. ਦਹੀਂ ਦਾ ੬. ਸ਼ਹਿਤ ਦਾ ੭. ਮਿਠੇ ਪਾਣੀ ਦਾ (ਜਾਂ ਖਾਰੇ ਪਾਣੀ ਦਾ)

*ਯਥਾ – ਨਾਤ ਫਿਰਿਓ ਲੀਏ ਸਾਤ ਸਮੁੰਦ੍ਰਨ ਲੋਕ ਗਇਓ ਪਰਲੋਕ ਗਵਾਇਓ॥*

ਮਹਾਨ ਸਤ ਰਿਖੀ – ੧. ਮਰੀਚ ੨. ਅਤ੍ਰਿ ੩. ਪੁਲਹ ੪. ਪੁਲਸਤਜ ੫. ਕ੍ਰਤੁ ੬. ਅੰਗਿਰਾ ੭. ਵਸਿਸ਼ਟ। (ਮਹਾਂ ਭਾਰਤ)

*ਪੁਨਾ* –

੧. ਕਛਪ ੨. ਅਤ੍ਰਿ ੩. ਵਸਿਸ਼ਟ ੪. ਵਿਸ਼ਵਾਮਿੱਤ੍ਰ ੫. ਗੋਤਮ ੬. ਜਮਦਗਨਿ ੭. ਭਾਰਦਵਾਜ। ਅਤੇ ਇਨ੍ਹਾਂ ਦੀਆਂ ਯਥਾਕ੍ਰਮ

ਸਤ ਇਸਤ੍ਰੀਆਂ – ੧. ਅਦਿਤੀ ੨. ਅਨਸੂਈਆ ੩. ਅਰੁੰਧਤੀ ੪. ਮੇਨਕਾ ੫. ਅਹਿਲਿਆ ੬. ਰੇਣਿਕਾ ੭. ਘ੍ਰਿਤਾਚੀ।

(ਇਨ੍ਹਾਂ ਦੇ ਨਾਮ ਭਾਗਵਤ ਦੇ ਅਠਵੇਂ ਸਕੰਧ ਤੇਰਵੇਂ ਧਿਆਇ ਵਿਚ ਹਨ)

ਸਤ ਸਤਵਾਦੀ ਪੁਰਸ਼ – ੧. ਹਰੀ ਚੰਦ ੨. ਦਸਰਥ ੩. ਧਰਮ ਪੁਤਰ

੪. ਰਾਮਚੰਦ੍ਰ ਜੀ ੫. ਪਰਸ ਰਾਮ ੬. ਬਲ ਰਾਜਾ ੭. ਸ਼ਿਵੀ ਰਾਜਾ।

ਸਤ ਪੁਰੀਆਂ - ੧. ਅਜੁਧਿਆ ੨. ਮਥੁਰਾ ੩. ਮਾਯਾ ੪. ਕਾਂਸ਼ੀ ੫. ਅਵੰਤਕਾ ੬. ਕਾਂਤੀ ੭. ਦੁਆਰਾਵਤੀ।

ਸਤ ਸੁਰਾਂ - ੧. ਖਰਜ ੨. ਰਿਖਭ ੩. ਗੰਧਾਰ ੪. ਮਧਮ ੫. ਪੰਚਮ ੬. ਧੈਵਤ ੭. ਨਿਖਾਦ।

*ਯਥਾ - ਪੰਚ ਬਚਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੇ॥*

ਸਤ ਗਿਆਨ ਦੀਆਂ ਭੂਮਿਕਾ - ਸ਼ੁਭਇਛਾ ਸੁਵਿਚਾਰਨਾ ਤਨੂਮਾਨਸਾ ਸਤ੍ਵਾਪਤਿ ਅਸੰਸ਼ਕਤਿ ਪਦਾਰਥਅਭਾਵਨੀ ਤੁਰੀਆ।

*(ਇਨ੍ਹਾਂ ਭੂਮਿਕਾ ਦਾ ਵਿਸਥਾਰ ਸ੍ਰੀ ਮਾਨ ਪੰਡਤ ਤਾਰਾ ਸਿੰਘ ਜੀ ਨੇ "ਗੁਰਮਤ ਨਿਰਣਯ ਸਾਗਰ" ਵਿਚ ਲਿਖਿਆ ਹੈ)*

ਸਤ ਧਾਰਾਂ ਪਹਾੜ ਦੀਆਂ - ਗੰਧਮਾਦਨ, ਕੈਲਾਸ਼, ਸੁਮੇਰ, ਹਿਮਾਚਲ, ਉਦਿਆਚਲ, ਬਿਧਿਆਚਲ, ਲੋਕਾ ਲੋਕ।

ਸਤ ਦੀਪ - ਜੰਬੂ, ਪਲਖ, ਸਾਲਮਿਲੀ, ਕੁਸ਼, ਕ੍ਰੌਚਕ, ਸਾਕਲ, ਪੁਸ਼ਕਰ।

ਸਤ ਰੂਪ ਨਿਆਇਕਾਂ ਦੇ - ਸ਼ੁਕਲ, ਨੀਲ, ਪੀਤ, ਲਾਲ, ਹਰਾ, ਚਿਤ੍ਰ, ਕਪਸ।

ਸਤ ਵਾਰ - ਸੋਮ, ਮੰਗਲ, ਬੁਧ, ਵੀਰ, ਸ਼ੁਕਰ, ਸ਼ਨੀ, ਐਤ।

ਸਤ ਸੁਧਾਂ - ਧੀਰਜ, ਬੁਧਿ, ਬਿਬੇਕ, ਬਲ, ਗਤਮਿਤ, ਔਸਰ, ਬਾਤ।

*ਯਥਾ - ਦੋਹਿਰਾ - ਧੀਰਜ ਬੁਧ ਬਿਬੇਕ ਬਲ, ਗਤਮਿਤ ਔਸਰ ਬਾਤ।*
*ਗੁਰ ਤ੍ਰਾਸ ਤੇ ਤੁਰਕਨ ਕੋ, ਭੂਲ ਗਈ ਸੁਧ ਸਾਤ।*

ਮਹਾਂ ਭਾਰਤ ਦੀਆਂ ਸਤ ਨਦੀਆਂ - ੧. ਵਸ੍ਰੌਕਸਾਰਾ ੨. ਨਲਿਨੀ ੩. ਪਾਵਨੀ ੪. ਗੰਗਾ ੫. ਸੀਤਾ ੬. ਜੰਬੂਨਦ ੭. ਸਿੰਧ (ਅਟਕ)

ਅਗਨ ਦੀਆਂ ਸਤ ਲਾਟਾਂ - ੧. ਕਾਲੀ ੨. ਕਰਾਲੀ ੩. ਮਨੋਜਵਾ ੪. ਸੁਲੋਹਿਤਾ ੫. ਸੁਧੂਮ੍ਰਵਰਣਾ ੬. ਉਗ੍ਰਾ ੭. ਪ੍ਰਦੀਪਤਾ।

ਗੰਗਾ ਦੀਆਂ ਸਤ ਧਾਰਾਂ - ੧. ਨਲਿਨੀ ੨. ਲ੍ਹਾਦਿਨੀ ੩. ਪਾਵਨ ੪. ਚਕ੍ਰ ੫. ਸੀਤਾ ੬. ਸਿੰਧੁ ੭. ਭਗੀਰਥ।

# (੮) ਅਠਵੀਂ ਪਾਤਿਸ਼ਾਹੀ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ

ਅੱਠ ਸਿੱਧੀਆਂ – ਅਣਿਮਾ ਮਹਿਮਾ ਗਰਿਮਾ ਲਘਿਮਾ
ਪ੍ਰਾਪਤ ਕਾਮ ਵਸੀਕਰਨ ਈਖਤਾ।

ਅੱਠ ਕੁਲਾਂ ਸਰਪ ਦੀਆਂ –ਸ਼ੇਸ਼ਨਾਗ ਬਾਸ਼ਕਨਾਗ ਤਛਕਨਾਗ ਕੋਟਕ
ਪਦਮ ਮਹਾਂਪਦਮ ਸੰਖ ਏਲਾਪਤ੍ਰ।

ਅੱਠ ਧਾਤਾਂ ਸਰੀਰ ਦੀਆਂ – ਰਕਤ ਰੋਮ ਨਾੜੀ ਤੁਚਾ
ਅਸਤ ਬੀਰਜ ਮਿਝ ਚਰਬੀ।

ਅੱਠ ਧਾਤਾਂ ਪ੍ਰਤੱਖ – ਸੋਨਾ ਚਾਂਦੀ ਪਿੱਤਲ ਜਿਸਤ
ਸਿੱਕਾ ਕਲੀ ਤਾਂਬਾ ਲੋਹਾ।

ਅੱਠ ਜੋਗ ਦੇ ਅੰਗ – ਯਮ ਨਿਯਮ ਆਸਣ ਪ੍ਰਾਣਾਯਮ
ਪ੍ਰਤਿਆਹਾਰ ਧਾਰਨਾ ਧਿਆਨ ਸਮਾਧੀ।

ਅੱਠ ਭੈਰਉ – ਵਿਦਿਆਰਾਜ ਕਾਮਰਾਜ ਨਾਗਰਾਜ ਸ੍ਵਛੰਦਰਾਜ
ਦੇਵਰਾਜ ਉਗ੍ਰਰਾਜ ਵਿਗਣਰਾਜ ਭੈਰਉ।

ਅੱਠ ਪ੍ਰਕਾਰ ਦਾ ਕਾਮ –ਸ੍ਰਵਨ ਸਿਮਰਨ ਕੀਰਤਨ ਨਿਸਚਿਤ
ਬਾਤਇਕੰਤ ਦ੍ਰਿੜਸੰਕਲਪ ਪ੍ਰਯਤਨ ਤਨਪ੍ਰਾਪਤਿ।

ਅੱਠ ਸਾਖੀ ਦੇਵਤੇ ਜੀਵਾਂ ਦੇ ਕਰਮਾਂ ਦੇ –
੧. ਪ੍ਰਿਥਵੀ ੨. ਧ੍ਰੂਵ ੩. ਚੰਦ੍ਰਮਾ ੪. ਸੂਰਜ
੫. ਅਗਨੀ ੬. ਪਵਨ ੭. ਪ੍ਰਤਯੂਸ਼ ੮. ਪ੍ਰਭਾਸ਼।

ਅੱਠ ਉਚਾਰਣ ਦੇ ਸਥਾਨ (ਵਿਆਕਰਣ ਅਨੁਸਾਰ)
੧. ਕੰਠ ੨. ਰਿਦਾ ੩. ਸੀਸ ੪. ਰਸਨਾ ਦਾ ਮੂਲ
੫. ਦੰਦ ੬. ਨੱਕ ੭. ਹੋਠ ੮. ਤਾਲੂ।

ਅੱਠ ਵੇਦ ਪਾਠ ਦੀਆਂ ਵਿਕ੍ਰਤੀਆਂ – ੧. ਜਟਾ ੨. ਮਾਲਾ ੩. ਸ਼ਿਖਾ ੪. ਰੇਖਾ
੫. ਧ੍ਰਜਾ ੬. ਦੰਦ ੭. ਰਥ ੮. ਘਨ।

ਅੱਠ ਵਿਆਕਰਣ – ੧. ਇੰਦ੍ਰ ੨. ਚੰਦ੍ਰ ੩. ਕਾਸ ਕ੍ਰਿਤਸ੍ਰ ੪. ਅਪਿਸ਼ਲਿ
੫. ਸਾਕਟਾਯਨ ੬. ਪਾਣਿਨੀ ੭. ਅਮਰ ੮. ਜੈਨੇਂਦ੍ਰ।

ਅੱਠ ਅੰਗ ਯੋਗ ਕਿਰਿਆ ਦੇ – ੧. ਯਮ ੨. ਨਿਯਮ ੩. ਆਸਨ ੪. ਪ੍ਰਾਣਾਯਾਮ
੫. ਪ੍ਰਤਜਾਹਾਰ ੬. ਧਾਰਨਾ ੭. ਧਜਾਨ ੮. ਸਮਾਧੀ।

ਅੱਠ ਅੰਗ ਬੁਧ ਧਰਮ ਦੇ - ੧. ਸਮਯਕ ਸੰਕਲਪ ੨. ਸਮਯਕ ਵਾਚਾ ੩. ਸਮਯਕ ਕਰਮ ੪. ਸਮਯਕ ਜੀਵ ੫. ਸਮਯਕ ਵਜਾਯਾਮ ੬. ਸਮਯਕ ਦ੍ਰਿਸ਼ਟੀ ੭. ਸਮਯਕ ਸਿਮ੍ਰਿਤਿ ੮. ਸਮਯਕ ਸਮਾਧੀ

ਅੱਠ ਸਿੱਧੀਆਂ - ੧. ਅਣਿਮਾ - ਬਹੁਤ ਛੋਟਾ ਹੋ ਜਾਣਾ।
੨. ਮਹਿਮਾ - ਬਹੁਤ ਵੱਡਾ ਹੋ ਜਾਣਾ।
੩. ਗਰਿਮਾ - ਬਹੁਤ ਭਾਰਾ ਹੋ ਜਾਣਾ।
੪. ਲਘਿਮਾ - ਬਹੁਤ ਹੌਲਾ ਹੋ ਜਾਣਾ।
੫. ਪ੍ਰਾਪਤਿ - ਮਨਵਾਂਛਿਤ ਵਸਤੂ ਹਾਸਲ ਕਰ ਲੈਣੀ।
੬. ਪ੍ਰਾਕਾਮਜ - ਸਭ ਦੇ ਮਨ ਦੀ ਜਾਣ ਲੈਣੀ।
੭. ਈਸ਼ਿਤਾ - ਆਪਣੀ ਇੱਛਾ ਅਨੁਸਾਰ ਦੂਸਰੇ ਨੂੰ ਪ੍ਰੇਰ ਲੈਣਾ।
੮. ਵਸ਼ਿਤਾ - ਸਭ ਨੂੰ ਵਸੀਕਾਰ ਕਰ ਲੈਣਾ।

ਅੱਠ ਪ੍ਰਸਿੱਧ ਕਵੀ ਕਾਵਜ ਦੇ - ੧. ਸੂਰਦਾਸ ੨. ਕ੍ਰਿਸ਼ਨ ਦਾਸ ੩. ਪਰਮਾਨੰਦ ੪. ਕੁੰਭਨ ਦਾਸ ੫. ਚਤੁਰਭੁਜ ੬. ਛੀਤ ਸੁਾਮੀ ੭. ਨੰਦ ਦਾਸ ੮. ਗੋਵਿੰਦ ਦਾਸ।

ਅੱਠ ਦਿਸ਼ਾਂ ਦੇ ਅੱਠ ਹਾਥੀ - ੧. ਐਰਾਵਤ - ਪੂਰਬ ਦਿਸ਼ਾ ਵਿਚ
੨. ਪੁੰਡਰੀਕ - ਪੂਰਬ ਦੱਖਣ ਵਿਚਕਾਰ
੩. ਵਾਮਨ - ਦੱਖਣ ਦਿਸ਼ਾ ਵਿਚ
੪. ਕੁਮੁਦ - ਦੱਖਣ ਪੱਛਮ ਦਿਸ਼ਾ ਵਿਚ
੫. ਅੰਜਨ - ਪੱਛਮ ਦਿਸ਼ਾ ਵਿਚ
੬. ਪੁਸ਼ਪਦੰਤ - ਪੱਛਮ ਉੱਤਰ ਦਿਸ਼ਾ ਵਿਚਕਾਰ
੭. ਸਾਰਵ ਭੌਮ - ਉੱਤਰ ਦਿਸ਼ਾ ਵਿਚਕਾਰ
੮. ਸੁਪ੍ਰਤੀਕ - ਉੱਤਰ ਪੂਰਬ ਦਿਸ਼ਾ ਵਿਚਕਾਰ

ਅੱਠ ਹੱਥਣੀਆਂ - ੧. ਅਭਰਮੁ ੨. ਕਪਿਲਾ ੩. ਪਿੰਗਲਾ ੪. ਅਨੁਪਮਾ ੫. ਅੰਜਨ ਵਤੀ ੬. ਸ਼ੁਭਦੰਤੀ ੭. ਅੰਜਨਾ ੮. ਤਾਮ੍ਰਕਰਣੀ।

ਅੱਠ ਪਵਿੱਤ੍ਰ ਨਦੀਆਂ ਪੁਰਾਣਾਂ ਅਤੇ ਸਿਮਰਤੀਆਂ ਵਿਚ ਲਿਖੀਆਂ -
੧. ਗੰਗਾ ੨. ਜਮਨਾ ੩. ਸਰਸ੍ਵਤੀ ੪. ਸ਼ਤਦ੍ਰਵ ੫. ਬਿਪਾਸਾ ੬. ਰਾਵੀ ੭. ਚੰਦ੍ਰਭਾਗਾ (ਝਨਾਂ) ੮. ਜੇਹਲਮ।

ਅੱਠ ਯੋਗਨੀਆਂ ਪੁਰਾਣਾਂ ਦੀਆਂ - ੧. ਮਾਜਨੀ ੨. ਕਪਰਾ ੩. ਤਿਲਕਾ ੪. ਮਲਯਗੰਧਿਨੀ ੫. ਕੋਮੁਦਿਕਾ ੬. ਭੇਰੁੰਡਾ ੭. ਨਾਯਕੀ ੮. ਜਯਾ।

ਅੱਠ ਯੋਗਨੀਆਂ ਤੰਤ੍ਰ ਸ਼ਾਸਤ੍ਰ ਦੀਆਂ - ੧. ਸੰਕਟ ੨. ਮੰਗਲਾ ੩. ਪਿੰਗਲਾ ੪. ਧਨਯਾ ੫. ਭਰਾਮਰੀ ੬. ਭਦ੍ਰਿਕਾ ੭. ਉਲਕ ੮. ਸਿੱਧਾ।

## (੯) ਨੌਵੀਂ ਪਾਤਿਸ਼ਾਹੀ ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਜੀ

ਨੌ ਨਾਥ - ੧. ਗੋਰਖ ਨਾਥ ੨. ਮਛੰਦਰ ਨਾਥ ੩. ਚਰਪਟ ਨਾਥ ੪. ਮੰਗਲ ਨਾਥ ੫. ਘੁਘੂ ਨਾਥ ੬. ਭਰਥਰ ਨਾਥ ੭. ਗੋਪੀ ਨਾਥ ੮. ਈਸਰ ਨਾਥ ੯. ਚੰਬਾ ਨਾਥ।

ਨੌ ਮੁਨੀ - ੧. ਮਰੀਚ ੨. ਅਤ੍ਰਿ ੩. ਅੰਗਿਰਾ ੪. ਪੁਲਸਤ ੫. ਨਾਰਦ ਮੁਨੀ ੬. ਕ੍ਰਤੁ ੭. ਭ੍ਰਿਗੁ ੮. ਵਸ਼ਿਸ਼ਟ ਜੀ ੯. ਅਥਰਵਣ।

ਨੌ ਮੁਨੀਆਂ ਦੀਆਂ ਨੌ ਇਸਤ੍ਰੀਆਂ - ੧. ਕਲਾ ੨. ਅਨਸੂਯਾ ੩. ਸ਼ਰਧਾ ੪. ਹਵਿਭੁਗ ੫. ਗਤਿ ੬. ਕ੍ਰਿਯਾ ੭. ਖਿਆਤੀ ੮. ਅਰੁੰਧਤੀ ੯. ਸ਼ਾਂਤਿ।

ਨੌ ਖੰਡ - ੧. ਕਿੰ ਪੁਰਖ ਖੰਡ ੨. ਭਦਰ ਖੰਡ ੩. ਕੇਤ ਮਾਲ ਖੰਡ ੪. ਹਰਿ ਵਰਖ ਖੰਡ ੫. ਹਿਰਣਜ ਖੰਡ ੬. ਰਮਜ ਖੰਡ ੭. ਕੁਸ਼ੁ ਖੰਡ ੮. ਇਲਾ ਖੰਡ ੯. ਭਾਰਤ ਖੰਡ।

| ਨੌ ਪ੍ਰਕਾਰ ਦੀ ਭਗਤੀ -ਤੇ- | ਭਗਤੀ ਕਰਨ ਵਾਲਿਆਂ ਦੇ ਨਾਮ - |
|---|---|
| ੧. ਸ੍ਰਵਣ ਭਗਤੀ | ਰਾਜੇ ਪ੍ਰੀਛਤ ਨੇ ਕੀਤੀ |
| ੨. ਕੀਰਤਨ ਭਗਤੀ | ਸੁਖਦੇਵ ਮੁਨੀ ਨੇ ਕੀਤੀ |
| ੩. ਸਿਮਰਨ ਭਗਤੀ | ਪ੍ਰਹਿਲਾਦ ਭਗਤ ਨੇ ਕੀਤੀ |
| ੪. ਪਾਦ ਸੇਵਨ ਭਗਤੀ | ਲਛਮੀ ਨੇ ਕੀਤੀ |
| ੫. ਅਰਚਨ ਭਗਤੀ | ਪ੍ਰਿਥੁ ਰਾਜੇ ਨੇ ਕੀਤੀ |
| ੬. ਬੰਦਨ ਭਗਤੀ | ਅਕ੍ਰੂਰ ਨੇ ਕੀਤੀ |
| ੭. ਸਖਾ ਭਗਤੀ | ਅਰਜਨ ਨੇ ਕੀਤੀ |
| ੮. ਦਾਸਾ ਭਗਤੀ | ਹਨੂੰਮਾਨ ਨੇ ਕੀਤੀ |
| ੯. ਆਤਮ ਨਿਵੇਦਨ ਭਗਤੀ | ਬਲਰਾਜਾ ਨੇ ਕੀਤੀ |

ਨੌ ਗੋਲਕਾਂ - ੨ ਅੱਖਾਂ ਦੇ ਛੇਕ, ੨ ਕੰਨਾਂ ਦੇ ਛੇਕ, ੨ ਨਾਸਾਂ ਦੇ ਛੇਕ, ੧ ਮੂੰਹ ਦਾ ਦਰਵਾਜਾ, ੧ ਗੁਦਾ ਦਾ ਛੇਕ, ੧ ਲਿੰਗ ਇੰਦ੍ਰੀਏ ਦਾ ਛੇਕ

ਨੌ ਜੋੜ ਸਰੀਰ ਦੇ - ੪ ਲਤਾਂ ਦੇ ਜੋੜ, ੪ ਬਾਹਵਾਂ ਦੇ ਜੋੜ, ੧ ਗਿੱਚੀ ਦਾ ਜੋੜ।

ਨੌ ਰਿਧੀਆਂ - ੧. ਪਦਮ ੨. ਮਹਾਂ ਪਦਮ ੩. ਸੰਖ ੪. ਨੀਲ ੫. ਕੁੰਦ ੬. ਕਛਪ ੭. ਖਰਭ ੮. ਮਕਰ ੯. ਮੁਕੰਦ

ਨੌ ਗ੍ਰਿਹ - ੧ ਸੂਰਜ ੨. ਚੰਦ੍ਰਮਾ ੩. ਮੰਗਲ ੪. ਬੁਧ ੫. ਬ੍ਰਹਸਪਤਿ ੬. ਸ਼ੁਕਰ ੭. ਸ਼ਨੀ ੮. ਰਾਹੂ ੯. ਕੇਤੂ

ਨੌ ਬਿਖ ਫਲ - ੧. ਵਤ ਸਨਾਬ ੨. ਹਾਰਿਦ੍ਰ ੩. ਸਕਤੁਕ ੪. ਪ੍ਰਦੀਪਨ ੫. ਸਊ ਰਾਸਟ੍ਰਿਕ ੬. ਸਿੰਗਕ ੭. ਕਾਲਕੂਟ ੮. ਹਲਾਹਲ ੯. ਬ੍ਰਹਮ ਪੁਤ੍ਰ।

ਨੌ ਰਸ - ੧. ਸ਼ਿੰਗਾਰ ਰਸ ੨. ਬੀਰ ਰਸ ੩. ਕਰੁਣਾ ਰਸ ੪. ਅਦਿਭੁਤ ਰਸ ੫. ਹਾਸਯ ਰਸ ੬. ਭਿਆਨਕ ਰਸ ੭. ਬੀਭਤਸ ਰਸ ੮. ਰੌਦ੍ਰ ਰਸ ੯. ਸ਼ਾਂਤੀ ਰਸ

ਨੌ ਰਤਨ - ੧. ਮੋਤੀ ੨. ਪੰਨਾ ੩. ਮਾਣਿਕ ੪. ਗੋਮੇਦ ੫. ਹੀਰਾ ੬. ਮੂੰਗਾ ੭. ਲਹਸੁਨਿਆਂ ੮. ਪੁਖਰਾਜ (ਪਦਮ ਰਾਗ) ੯. ਨੀਲਮ

ਨੌ ਰਤਨ, ਰਾਜੇ ਬਿਕ੍ਰਮਾਜੀਤ ਦੇ - ੧. ਧਨੰਤਰਿ ੨. ਕਪਣਕ ੩. ਅਮਰ ਸਿੰਘ ੪. ਸੰਕੁ ੫. ਵੇਤਾਲਭੱਟ ੬. ਘਟਕਪਰ ੭. ਕਾਲੀਦਾਸ ੮. ਵਰਾਹ ਮਿਹਰ ੯. ਵਰਹੁਚਿ

ਨੌ ਭੇਦ ਨਾਇਕਾ ਦੇ- ੧. ਪਦਮਨੀ ੨. ਚਿਤ੍ਰਨੀ ੩. ਸੰਖਨੀ ੪. ਹਸਤਨੀ ੫. ਉਤਮਾ ੬. ਮਧਜਮਾ ੭. ਅਧਮਾ ੮. ਸ੍ਵਕੀਜ ੯. ਪਰਕੀਯਾ।

## (੧੦) ਦਸਵੀਂ ਪਾਤਿਸ਼ਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ

ਦਸ ਦਿਸ਼ਾ - ਪੂਰਬ ਪਛਮ ਉਤਰ ਦਖਣ ਅਗਨ ਕੋਣ ਵਾਇਵ ਕੋਣ ਨੈਰਤ ਕੋਣ ਈਸ਼ਾਣ ਕੋਣ ਅਕਾਸ਼ ਪਤਾਲ

ਦਸ ਪ੍ਰਾਨ - ਪ੍ਰਾਨ ਅਪਾਨ ਸਮਾਨ ਵਯਾਨ ਉਦਾਨ ਨਾਗ ਕੂਰਮ ਕ੍ਰਿਕਲ ਦੇਵਦਤ ਧਨਿਜੈ

ਦਸ ਅਵਤਾਰ- ਮਛ ਕਛ ਬਰਾਹ ਨਰਸਿੰਘ ਬਾਵਨ ਪਰਸਰਾਮ ਸ੍ਰੀ ਰਾਮਚੰਦਰ ਸ੍ਰੀ ਕ੍ਰਿਸ਼ਨ ਬੋਧ ਨਿਹਕਲੰਕ।

| | | | | | | |
|---|---|---|---|---|---|---|
| ਦਸ ਸੰਨਿਆਸ | – | ਤੀਰਥੀ | ਆਸ਼੍ਰਮੀ | ਬਨੀ | ਅਰੰਨੀ | ਗਿਰੀ |
| | | ਪਰਬਤੀ | ਸਾਗਰ | ਸੁਰਸ੍ਵਤੀ | ਪੁਰੀ | ਭਾਰਤੀ |

ਦਸ ਪੁਰਬ – ਜੇਸ਼ਟ ਮਾਸੇ ਸ਼ੁਕਲ ਪਖੇ ਦਸਮੀ ਥਿਤੇ ਹਸਤ ਨਿਖੜ੍ਹੇ
ਬੁਧਵਾਰ ਗੁਰ ਕਰਨ ਅਨੰਦ ਜੋਗ ਵਿਤੀ ਪਾਤ
ਕੰਨਿਆਂ ਦਾ ਚੰਦ੍ਰਮਾ ਬ੍ਰਿਖ ਕਾ ਸੂਰਜ

ਦਸ ਪਾਪ – ੧. ਬਿਨ ਦਈ ਵਸਤੂ ਦਾ ਗ੍ਰਹਿਣ ਕਰਨਾ
੨. ਵੇਦ ਵਿਧਾਨ ਬਿਨਾ ਹਿੰਸਿਆ ਕਰਨੀ।
੩. ਪਰਦਾਰਾ ਗਮਨ ਕਰਨਾ (ਇਹ ਤਿੰਨ ਸਰੀਰ ਦੇ ਪਾਪ ਹਨ।)
੪. ਰੁਖਾ ਬੋਲਣਾ।
੫. ਝੂਠ ਬੋਲਣਾ।
੬. ਚੁਗਲੀ ਕਰਨੀ।
੭. ਅਨਰਥ ਬੋਲਣਾ (ਇਹ ਚਾਰ ਬਾਣੀ ਦੇ ਪਾਪ ਹਨ।)
੮. ਪਰਾਏ ਧਨ ਦੇ ਗ੍ਰਹਿਣ ਕਰਨ ਦੀ ਇੱਛਾ।
੯. ਦੂਜਿਆਂ ਦਾ ਬੁਰਾ ਚਿਤਵਨਾ।
੧੦. ਦੂਜਿਆਂ ਦੀ ਵਿਭੂਤੀ ਨੂੰ ਵੇਖ ਕੇ ਸੜਨਾ (ਇਹ ਤਿੰਨ ਮਨ ਦੇ ਪਾਪ ਹਨ)

ਦਸ ਪਾਰਖਦ – ਜਯ, ਵਿਜਯ, ਸੁਬਲ, ਬਲ, ਨੰਦ,
ਸੁਨੰਦ, ਭਦ੍ਰ, ਸੁਭਦ੍ਰ, ਚੰਡ, ਵਿਨੀਤ

ਦਸ ਪਾਪ ਵਿਚਾਰ ਸਾਗਰ ਆਦਿ ਵੇਦਾਂਤ ਗ੍ਰੰਥਾਂ ਦੇ ਨਿਮਨ ਲਿਖਤ ਹਨ–

ਤਿੰਨ ਪਾਪ ਸਰੀਰੀ ਦੇ– ਚੋਰੀ, ਯਾਰੀ, ਹਿੰਸਿਆ
ਤਿੰਨ ਪਾਪ ਮਨ ਦੇ – ਤ੍ਰਿਸ਼ਨਾ, ਚਿੰਤਾ, ਬੁਧੀ ਦੀ ਮੰਦਤਾ
ਚਾਰ ਪਾਪ ਬਾਣੀ ਦੇ – ਨਿੰਦਿਆ, ਝੂਠ, ਕਠੋਰਤਾ, ਵਾਚਾਲਤਾ

ਦਸ ਪ੍ਰਾਨ – ਪੌਨ ਦਸ ਸੁਨੋ ਨਾਮ ਪ੍ਰਾਨ ਹੈ ਅਪਾਨ ਦੋਊ,
ਜਾਨਿਯੇ ਸਮਾਨ ਉਦਿਆਨ ਹੈ ਬਿਆਨ ਸੋ।
ਨਾਗ ਔਰ ਕੂਰਮ ਕ੍ਰਿਕਲ ਦੇਵਦਤ ਲਖੋ,
ਦਸਵੀਂ ਧਨੰਜੈ ਨਾਮ ਕਰਤ ਬਖਾਨ ਸੋ।

੧. ਪ੍ਰਾਨ–ਹਿਰਦੇ ਵਿਚ, ੨. ਅਪਾਨ–ਗੁਦਾ ਵਿਚ
੩. ਸਮਾਨ–ਨਾਭੀ ਵਿਚ ੪. ਉਦਿਆਨ– ਕੰਠ ਵਿਚ
੫. ਬਿਆਨ–ਸਾਰੇ ਸਰੀਰ ਵਿਚ ਵਿਆਪਕ ਹੈ

੬. ਨਾਗ- ਡਕਾਰ ੭. ਕੂਰਮ- ਨੇਤ੍ਰਾਂ ਨੂੰ ਖੋਲਦੀ ਹੈ

੮. ਕ੍ਰਿਕਲ - ਭੁਖ ਨੂੰ ਲਗਾਉਂਦੀ ਹੈ।

੯. ਦੇਵਦਤ - ਉਬਾਸੀ ਲਿਆਉਂਦੀ ਹੈ।

੧੦. ਧਨਿਜੈ - ਮਰਨ ਪਿਛੋਂ ਸਰੀਰ ਨੂੰ ਫੁਲਾਣ ਵਾਲੀ ਹੈ।

ਦਸ ਦਿਸ਼ਾ ਦੇ ਮਾਲਕ ਦਸ ਦੇਵਤਾ -

੧. ਪੂਰਬ ਦਾ - ਇੰਦ੍ਰ

੨. ਅਗਨਿ ਕੋਣ ਦਾ - ਅਗਨਿ

੩. ਦੱਖਣ ਦਾ - ਯਮ

੪. ਨੈਰਿਤੀ ਕੋਣ ਦਾ - ਨੈਰਿਤ ਰਾਖਸ਼

੫. ਪੱਛਮ ਦਾ - ਵਰੁਣ

੬. ਵਾਯਵੀ ਕੋਣ ਦਾ - ਵਾਯੂ

੭. ਉੱਤਰ ਦਾ - ਕੁਬੇਰ

੮. ਈਸ਼ਾਨ ਦਾ - ਸ਼ਿਵ

੯. ਊਰਧ (ਉਪਰ) ਦਾ - ਬ੍ਰਹਮਾ

੧੦. ਅਧੋ (ਹੇਠਾਂ) ਦਾ - ਸ਼ੇਸ਼ਨਾਗ

## (ਯਾਰਵੀਂ ਪਾਤਿਸ਼ਾਹੀ)

## ਜਾਗਦੀ ਜੋਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

੧੧ ਰੁਦਰ - ੧. ਅਜ ੨. ਏਕ ਪਾਦੁ ੩. ਅਹਿਵ੍ਰਧਨ ੪. ਪਿਨਾਕੀ ੫. ਅਪਰਾਜਿਤ ੬. ਤ੍ਰਯੰਬਕ ੭. ਮਹੇਸ਼ਵਰ ੮. ਵ੍ਰਿਸਾਕਪੀ ੯. ਸੰਭੂ ੧੦. ਹਰਣ ੧੧. ਸ਼ਿਵ।

## ਬਾਰਾਂ ਦੀ ਗਿਣਤੀ

ਬਾਰਾਂ ਸੂਰਜ - ੧. ਇੰਦਰ ੨. ਧਾਤਾ ੩. ਭਗ ੪. ਪੂਸਾ ੫. ਮਿਤ੍ਰ ੬. ਵਰੁਣ ੭. ਅਰਯਮਾ ੮. ਅੰਸੂ ੯. ਵਿਵਸ੍ਵਤ ੧੦. ਤ੍ਵਸਟਾ ੧੧. ਸਵਿਤਾ ੧੨. ਵਿਸ਼ਨ।

ਬਾਰਾਂ ਰਾਸ਼ੀਆਂ - ਮੇਖ ਬ੍ਰਿਖ ਮਿਥਨ ਕਰਕ ਸਿੰਘ ਕੰਨਜਾ
ਤੁਲਾ ਬ੍ਰਿਸਚਕ ਧਨ ਮਕਰ ਕੁੰਭ ਮੀਨ।

ਬਾਰਾਂ ਮਹੀਨੇ ਦੇਸੀ - ਚੇਤਰ ਵੈਸਾਖ ਜੇਠ ਹਾੜ ਸਾਵਣ ਭਾਦਰੋਂ
ਅੱਸੂ ਕੱਤਕ ਮੱਘਰ ਪੋਹ ਮਾਘ ਫੱਗਣ

ਬਾਰਾਂ ਮਹੀਨੇ ਅੰਗ੍ਰੇਜ਼ੀ - ਜਨਵਰੀ ਫਰਵਰੀ ਮਾਰਚ ਅਪ੍ਰੈਲ ਮਈ
ਜੂਨ ਜੁਲਾਈ ਅਗਸਤ ਸਤੰਬਰ
ਅਕਤੂਬਰ ਨਵੰਬਰ ਦਸੰਬਰ।

ਬਾਰਾਂ ਪੰਥ ਜੋਗੀਆਂ ਦੇ - ਹੇਤੂ ਪਾਵਾ ਆਈ ਗਮਯ ਪਾਗਲ ਗੋਪਾਲ
ਦਾਸ ਕੰਥੜੀ ਬਨ ਧਵਜ ਚੋਲੀ ਰਾਵਲ।

*ਯਥਾ– ਬਾਰਹ ਮਹਿ ਰਾਵਲ ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ॥*

(ਪ੍ਰਭਾਤੀ ਮ: ੧, ਪੰਨਾ ੧੩੩੨)

*ਤਥਾ – ਜੋਗੀ ਬਾਰਹ ਪੰਥ ਚਲਾਏ॥* (ਭਾਈ ਗੁਰਦਾਸ ਜੀ)

ਬਾਰਾਂ ਤਿਲਕ ਵੈਸ਼ਨਵਾਂ ਦੇ - ੧. ਮੱਥਾ ੨. ਕੰਠ ੩. ਉਦਰ ੪. ਛਾਤੀ
੫. ਸੱਜੀ ਕੁਖ ੬. ਖੱਬੀ ਕੁਖ ੭ ਸੱਜੀ ਬਾਂਹ ੮. ਖੱਬੀ ਬਾਂਹ
੯. ਸੱਜਾ ਕੰਨ ੧੦. ਖੱਬਾ ਕੰਨ ੧੧. ਪਿੱਠ ੧੨. ਕਮਰ (ਲੱਕ)

ਬਾਰਾਂ ਮਿਸਲਾਂ–

੧. ਆਹਲੂਵਾਲੀਆਂ ਦੀ
੨. ਸ਼ਹੀਦਾਂ ਦੀ
੩. ਸਿੰਘਪੁਰੀਆਂ ਦੀ
੪. ਸ਼ੁਕ੍ਰਚੱਕੀਆਂ ਦੀ
੫. ਕਨ੍ਹੈਯਾਂ ਦੀ
੬. ਕਰੋੜੀਆਂ ਦੀ
੭. ਡੱਲੇਵਾਲੀਆਂ ਦੀ
੮. ਨਸ਼ਾਨਚੀਆਂ ਦੀ
੯. ਨਕੈਯਾਂ ਦੀ
੧੦. ਫੂਲਕੀਆਂ ਦੀ
੧੧. ਭੰਗੀਆਂ ਦੀ
੧੨. ਰਾਮਗੜ੍ਹੀਆਂ ਦੀ।

ਬਾਰਾਂ ਪ੍ਰਕਾਰ ਦੀ ਸੇਵਾ - ਹਿੰਦੂ ਮਤ ਅਨੁਸਾਰ-

੧. ਦੇਵਤਾ ਦੇ ਮੰਦਰ ਬਨਾਉਣ ਲਈ ਚਲਣਾ।

੨. ਮੰਦਰ ਦੀ ਪ੍ਰਕਰਮਾ ਕਰਨੀ।

੩. ਦੇਵਤੇ ਦੇ ਧਾਮ ਪਰਸਨ ਲਈ ਯਾਤਰਾ ਕਰਨੀ।

੪. ਪੂਜਾ ਵਾਸਤੇ ਫੁਲ ਤੋੜਨੇ।

੫. ਦੇਵ ਮੰਦਰ ਵਿਚ ਝਾੜੂ ਦੇਣਾ।

੬. ਮੂਰਤੀ ਨੂੰ ਇਸ਼ਨਾਨ ਸ਼ਿੰਗਾਰ ਆਦਿ ਕਰਨਾ।

੭. ਨਾਮ ਜਪਣਾ।

੮. ਕੀਰਤਨ ਕਰਨਾ।

੯. ਹਰੀ ਦੀ ਕਥਾ ਸੁਣਨੀ।

੧੦. ਮੂਰਤੀ ਦਾ ਦਰਸ਼ਨ ਕਰਨਾ।

੧੧. ਠਾਕਰ ਜੀ ਦਾ ਪ੍ਰਸ਼ਾਦ ਸਿਰ ਤੇ ਰਖਣਾ ਵਾ ਪ੍ਰਣਾਮ ਕਰਨਾ।

੧੨. ਦੇਵਤੇ ਉਤੇ ਚੜੇ ਫੁਲ ਲੈ ਕੇ ਸੁੰਘਣਾ।

## (੧੪) ਚੌਦਾਂ ਦੀ ਗਿਣਤੀ

ਚੌਦਾਂ ਰਤਨ - ੧. ਲਛਿਮੀ ੨. ਕੌਸ਼ਤਕ ਮਣੀ ੩. ਰੰਭਾ (ਅਪੱਛਰਾ) ੪. ਵਾਰਨੀ (ਸ਼ਰਾਬ) ੫. ਅੰਮ੍ਰਿਤ ੬. ਸੰਖ ੭. ਐਰਾਵਤ ਹਾਥੀ ੮. ਵਿਹੁ ੯. ਕਾਮਧੇਨ ਗਊ ੧੦. ਚੰਦ੍ਰਮਾ ੧੧. ਕਲਪ ਬ੍ਰਿਛ ੧੨. ਸਾਰੰਗ (ਧਨੁਖ) ੧੩. ਧਨੰਤ੍ਰ ਵੈਦ ੧੪. ਉਚਸ੍ਰਵਾ ਘੋੜਾ

ਅੰਤ੍ਰੀਵ ਚੌਦਾਂ ਰਤਨ - ੧. ਭਗਤੀ ੨. ਆਤਮ ਵਿਚਾਰ ੩. ਕੀਰਤੀ ੪. ਪ੍ਰੇਮ ੫. ਨਾਮ ੬. ਰਾਗ ੭. ਦ੍ਰਿੜ ਨਿਸਚਾ ੮. ਸੰਤਾਂ ਦੀ ਨਿੰਦਿਆ ੯. ਸ਼ਾਂਤੀ ੧੦. ਦਾਨ ੧੧. ਸਤਸੰਗ ੧੨. ਸੱਚ ਬੋਲਣਾ ੧੩. ਸਤਗੁਰਦੇਵ ੧੪. ਗਿਆਨ।

ਚੌਦਾਂ ਗੁਣ ਸ੍ਰੋਤਾ ਦੇ - ੧. ਸ਼ਰਧਾਵਾਨ

੨. ਨਿੰਮ੍ਰਤਾ ਵਾਲਾ

੩. ਪ੍ਰੇਮੀ

੪. ਉਦਾਰਚਿਤ

੫. ਅਰਥ ਸਮਝਣ ਦੀ ਬੁੱਧੀ ਰੱਖਣ ਵਾਲਾ

੬. ਆਲਸ ਰਹਿਤ

੭. ਪ੍ਰਸ਼ਨ ਕਰਨ ਦੇ ਢੰਗ ਦਾ ਜਾਣੂ ਹੋਵੇ

੮. ਮਿੱਠੀ ਬਾਣੀ ਵਾਲਾ

੯. ਇੰਦ੍ਰੀ ਜਿਤ ਹੋਵੇ

੧੦. ਪ੍ਰਸੰਗ ਦੇ ਸਿਧਾਂਤ ਨੂੰ ਜਾਨਣ ਵਾਲਾ ਹੋਵੇ

੧੧. ਕੁਟਿਲਤਾ ਤੋਂ ਰਹਿਤ

੧੨. ਸੇਵਾ ਕਰਨ ਦਾ ਪ੍ਰੇਮੀ ਹੋਵੇ

੧੩. ਪਖੰਡ ਅਤੇ ਆਪਣੇ ਜਸ ਦਾ ਤਿਆਗੀ ਹੋਵੇ

੧੪. ਜੋ ਕੰਨਾਂ ਵਿਚ ਸੁਣਿਆਂ ਤੇ ਉਸਤੇ ਅਮਲ ਕਰਨ ਵਾਲਾ ਹੋਵੇ।

੧੪ ਵਿਦਿਆ - ਚਾਰ ਵੇਦ ਛੇ ਵੇਦਾਂ ਦੇ ਅੰਗ ਯਾਰਵਾਂ ਮਿਮਾਂਸਾ ਬਾਰਵਾਂ ਨਿਆਇ ਤੇਰਵਾਂ ਧਰਮ ਸ਼ਾਸਤ੍ਰ ਚੌਧਵਾਂ ਪੁਰਾਨ।

*ਤਥਾ - ਸ੍ਰੀ ਅਖਰ ਜਲ ਤਰਨ ਚਕਿਤਸਾ ਔਰ ਰਸਾਇਣ।*
*ਜੋਤਕ ਜੋਤ ਪ੍ਰਬੀਨ ਰਾਗ ਖਟ ਰਾਗਨ ਗਾਇਣ।*
*ਕੋਕਕਲਾ ਵਜਾਕਰਨ ਔਰ ਬਾਜੰਤ੍ਰ ਬਜਾਇਣ।*
*ਤੁਰਹਿ ਤੋਰ ਨਟ ਨ੍ਰਿੱਤ ਔਰ ਸਰ ਧਨਖ ਚਲਾਇਣ।*
*ਗਿਆਨ ਕਰਨ ਔ ਚਾਤੁਰੀ ਏਤ ਨਾਮ ਵਿਦਜਾ ਵਰੇ।*
*ਏਹ ਚਤੁਰਦਸ ਜਗਤ ਮੈਂ ਚਤੁਰ ਸਮਝ ਮਨ ਮੈ ਧਰੇ।*

(ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕਿਰਤ ਭਾਈ ਮਨੀ ਸਿੰਘ ਜੀ ਉਸ ਵਿਚ ਇਹ ਚੋਦਾਂ ਵਿਦਿਆ ਵਰਨਣ ਕੀਤੀਆਂ ਹਨ।)

| ੧੪ ਇੰਦ੍ਰੀਏ | ੧੪ ਵਿਸ਼ੇ | ੧੪ ਦੇਵਤੇ |
|---|---|---|
| ਗਿਆਨ ਇੰਦ੍ਰੀਏ- | | |
| ਸ੍ਰੋਤਰ | ਸ਼ਬਦ | ਦਿਸ਼ਾ |
| ਤੁਚਾ | ਸਪਰਸ਼ | ਵਾਯੂ |
| ਨੇਤ੍ਰ | ਰੂਪ | ਸੂਰਜ |
| ਜਿਹਵਾ | ਰਸ | ਵਰਨ |
| ਨਾਸਕਾ | ਗੰਧ | ਅਸ਼ਨੀ ਕੁਮਾਰ |

ਪੰਜ ਕਰਮ ਇੰਦ੍ਰੀਏ -

| | | |
|---|---|---|
| ਵਾਕ | ਬਚਨ | ਅਗਨੀ |
| ਹੱਥ | ਲੈਣਾ ਦੇਣਾ | ਇੰਦ੍ਰ |
| ਪੈਰ | ਗਮਨ | ਵਾਮਨ ਜੀ (ਬਾਵਨ ਅਵਤਾਰ) |
| ਉਪੱਸਥ ਇੰਦ੍ਰੀਆਂ | ਰਤੀ ਭੋਗ | ਪ੍ਰਜਾਪਤੀ |
| ਗੁਦਾ | ਮਲ ਤਿਆਗ | ਯਮ |

ਚਤੁਸ਼ਟੇ ਅੰਤਹ ਕਰਣ -

| | | |
|---|---|---|
| ਮਨ | ਸੰਕਲਪ ਵਿਕਲਪ | ਚੰਦ੍ਰਮਾ |
| ਬੁਧ | ਨਿਸਚੇ | ਬ੍ਰਹਮਾ |
| ਚਿਤ | ਚਿੰਤਨ | ਵਾਸਦੇਵ |
| ਹੰਕਾਰ | ਅਹੰਪੁਨਾ | ਰੁਦ੍ਰ |

(ਵਿਚਾਰ ਚੰਦ੍ਰੋਦਯ ਪੰਨਾ ੧੨੦)

ਚੌਦਾਂ ਲੋਕ - ਭੂਰ ਭਵਰ ਸਵਰ ਮਹਰ ਜਨ ਤਪ ਸਤ

(ਇਹ ਸਤ ਉਪਰਲੇ ਲੋਕ ਹਨ)

ਅਤਲ ਸੁਤਲ ਪਤਾਲ ਵਿਤਲ ਰਸਾਤਲ ਤਲਾਤਲ ਮਹਾਤਲ

(ਇਹ ਸਤ ਹੇਠਲੇ ਲੋਕ ਹਨ)

ਇਹ ਭੀ ਚੌਦਾਂ ਲੋਕ ਹਨ-

| | | | | |
|---|---|---|---|---|
| ਸਤਜਲੋਕ | ਬੈਕੁੰਠ ਲੋਕ | ਸ਼ਿਵ ਲੋਕ | ਸੂਰਜ ਲੋਕ | ਦੇਵ ਲੋਕ |
| ਪਿਤ੍ਰ ਲੋਕ | ਸਿਧ ਲੋਕ | ਮਾਯਾ ਲੋਕ | ਜਮ ਲੋਕ | ਗੰਧ੍ਰਬ ਲੋਕ |
| ਯਖ ਲੋਕ | ਕਿਨ੍ਰ ਲੋਕ | ਨਾਗ ਲੋਕ | ਦੈਂਤ ਲੋਕ। | |

# (੧੫) ਪੰਦਰਾਂ ਦੀ ਗਿਣਤੀ

| | | | | | |
|---|---|---|---|---|---|
| ਪੰਦਰਾਂ ਥਿਤਾਂ- | ਏਕਮ | ਦੂਜ | ਤੀਜ | ਚੌਥ | ਪੰਚਮੀ |
| | ਖਸ਼ਟੀ | ਸਪਤਮੀ | ਅਸ਼ਟਮੀ | ਨੌਮੀ | ਦਸਵੀਂ |
| | ਇਕਾਦਸ਼ੀ | ਦੁਆਦਸ਼ੀ | ਤ੍ਰਉਦਸ਼ੀ | ਚਉਦਸ਼ | ਅਮਾਵਸ |

(ਵਾ ਪੂਰਨਮਾਸ਼ੀ)

# (੧੬) ਸੋਲਾਂ ਦੀ ਗਿਣਤੀ

ਸੋਲਾਂ ਕਲਾਂ ਪ੍ਰਭੂ ਦੀਆਂ - ਪ੍ਰਿਥਵੀ ਜਲ ਅਗਨੀ ਵਾਯੂ
ਅਕਾਸ਼ ਪਰਾਣ ਇੰਦ੍ਰਯ ਨਾਮ
ਕਰਮ ਸਰਧਾ ਲੋਕ ਤਪ
ਮੰਤਰ ਮਨ ਬੀਰਜ ਸਰੀਰ

ਸੋਲਾਂ ਕਲਾਂ ਚੰਦ੍ਰਮਾ ਦੀਆਂ - ਪੂਰਵਨੀ ਭਦਰਾ ਅਤਿਹਾਦਿ ਸੁਨੇਰਵੀ
ਕਮੋਦਨੀ ਅਸੁਦਨੀ ਮੋਹਨੀ ਕ੍ਰਿਤੁਦਨੀ
ਚਿੰਦਾ ਕਾਮਨੀ ਲਖਛਮੀ ਵਿਯਾਪਨੀ
ਪਦਲੀਨੀ ਮਤਨੀ ਬਕਾਸ਼ੀ ਉਦਾਕੀ

ਸੋਲਾਂ ਸ਼ਿੰਗਾਰ ਇਸਤ੍ਰੀਆਂ ਦੇ -

*ਤ੍ਰੈ ਕਾਲੇ, ਦੋ ਉਜਲੇ, ਪਤਲੇ ਪੰਜ ਪ੍ਰਕਾਰ॥*
*ਚਾਰ ਪੁਸ਼ਟ, ਦੁਇ ਕਠਨ ਹੈਂ, ਇਹ ਸੋਲਹ ਸ਼ਿੰਗਾਰ॥*

ਤ੍ਰੈ ਕਾਲੇ - ੧. ਸਿਰ ਦੇ ਕੇਸ।
੨. ਅੱਖਾਂ ਦੀਆਂ ਧੀਰੀਆਂ।
੩. ਅਸਥਨਾਂ (ਦੁੱਧੀਆਂ) ਦੀਆਂ ਨੋਕਾਂ।

ਦੋ ਉਜਲੇ - ਦੰਦ ਤੇ ਨਹੁੰ।

ਪਤਲੇ ਪੰਜ ਪ੍ਰਕਾਰ - ਹੋਠ, ਨੱਕ, ਗਿੱਚੀ, ਲੱਕ, ਉਂਗਲੀਆਂ।

ਚਾਰ ਪੁਸ਼ਟ - ਦੋ ਬਾਹਵਾਂ ਦੇ ਡੌਲੇ ਤੇ ਦੋਵੇਂ ਪੱਟ।

ਦੁਇ ਕਠਿਨ ਹੈ - ਦੋਵੇਂ ਅਸਥਾਨ ਕਰੜੇ ਹੋਣੇ।

(ਇਹ ਸੋਲਾਂ ਸ਼ਿੰਗਾਰ ਬਾਹਰਦੇ ਹਨ)

ਸੋਲਾਂ ਸ਼ਿੰਗਾਰ ਅੰਤ੍ਰੀਵ-

ਤ੍ਰੈ ਕਾਲੇ-ਭੂਤ, ਵਰਤਮਾਨ ਤੇ ਭਵਿੱਖਤ ਇਹਨਾਂ ਤਿੰਨਾਂ ਕਾਲਾਂ ਵਿਖੇ ਪ੍ਰਮੇਸ਼ਰ ਦਾ ਭਜਨ ਕਰਨਾ। *ਅਥਵਾ-*

ਰਜੋ ਸਤੋ ਤਮੋ ਰੂਪ ਤਿੰਨਾਂ ਗੁਣਾਂ ਦਾ ਕਾਲੇ=ਅਭਾਵ ਕਰਨਾ।

ਦੋ ਉਜਲੇ - ਦੋਹਾਂ ਲੋਕਾਂ ਵਿਖੇ ਜਸ ਹੋ ਜਾਣਾ। *ਅਥਵਾ-*
ਦੋ ਮਨ ਤੇ ਬੁਧੀ ਦਾ ਉੱਜਲ ਹੋਣਾ।

ਪਤਲੇ ਪੰਜ ਪ੍ਰਕਾਰ - ਕਾਮ, ਕਰੋਧ, ਲੋਭ, ਮੋਹ, ਹੰਕਾਰ ਇਨ੍ਹਾਂ ਪੰਜ ਨੂੰ ਪਤਲਿਆਂ ਪਾ ਦੇਣਾ ਭਾਵ ਵਿਸ਼ਿਆਂ ਤੋਂ ਰਹਿਤ ਕਰਨਾ।

ਚਾਰ ਪੁਸ਼ਟ - ਵੈਰਾਗ, ਵਿਵੇਕ, ਖਟ ਸੰਪਤੀ, ਮੋਖ ਇਛਾ ਰੂਪ ਚਾਰੇ ਸਾਧਨਾਂ ਨੂੰ ਪੁਸ਼ਟ ਕਰਨਾ।

ਦੁਇ ਕਠਨ ਹੈ- ਜੀਵ ਤੇ ਈਸ਼ਵਰ ਦੀ ਏਕਤਾ ਰੂਪ ਦੇ ਕਠਨ ਸਾਧਨਾ ਨੂੰ ਪੂਰਾ ਕਰਨਾ।

ਇਹ ਸੋਲਾਂ ਸ਼ਿੰਗਾਰ - ਇਹ ਅੰਤ੍ਰੀਵ ਸੋਲਾਂ ਸ਼ਿੰਗਾਰ ਹਨ।

('ਭਗਤ ਬਾਣੀ ਸਟੀਕ' ਭਾਗ ਦੂਜਾ ਪੰਨਾ ੪੫੭ ਤੇ ਪੜ੍ਹੋ)

## (੧੮) ਅਠਾਰਾਂ ਦੀ ਗਿਣਤੀ

ਅਠਾਰਾਂ ਪੁਰਾਣ - ਮਦ੍ਵਯ ਭਦ੍ਵਯ - ਬ੍ਰਿਤ੍ਰਯ ਵਵੇ ਚਤੁਸ਼ਟੇ ਮਾਨ।
ਅਨਾਪ ਲਿੰਗ ਕੂਸ਼ਕ ਗਣੋ ਆਦੀ ਅੰਕ ਪੁਰਾਨ

ਦੋ ਮਮੇ - ਮਤਸ ਪੁਰਾਣ ਤੇ ਮਾਰਕੰਡੇ ਪੁਰਾਣ।

ਦੋ ਭਭੇ - ਭਵਿਖਤ ਪੁਰਾਣ ਤੇ ਭਾਗਵਤ ਪੁਰਾਣ।

ਤਿੰਨ ਬਬੇ - ਬ੍ਰਹਮਾਂਡ ਪੁਰਾਣ, ਬ੍ਰਹਮਪੁਰਾਣ, ਬ੍ਰਹਮਵੈਵਰਤ ਪੁਰਾਣ।

ਚਾਰ ਵਵੇ - ਵਾਮਨ ਪੁਰਾਣ, ਵਾਯੂ ਪੁਰਾਣ, ਵਿਸ਼ਨ ਪੁਰਾਣ, ਵਰਾਹ ਪੁਰਾਣ।

ਅਨਾਪ - ਇਨ੍ਹਾਂ ਤਿੰਨ ਅੱਖਰਾਂ ਵਿਚੋਂ ਤਿੰਨ ਪੁਰਾਣਾਂ ਦਾ ਗ੍ਰਹਿਣ ਕਰਨਾ

ਅ - ਅਗਨ ਪੁਰਾਣ।
ਨਾ - ਨਾਰਦ ਪੁਰਾਣ।
ਪ - ਪਦਮ ਪੁਰਾਣ।

ਲਿੰਗ - ਇਨ੍ਹਾਂ ਦੋਹਾਂ ਅੱਖਰਾਂ ਵਿਚੋਂ ਦੋ ਪੁਰਾਣਾਂ ਦਾ ਗ੍ਰਹਿਣ ਕਰਨਾ-

ਲਿੰ - ਲਿੰਗ ਪੁਰਾਣ।
ਗ - ਗਰੁੜ ਪੁਰਾਣ।

ਕੂਸਕ - ਇਨ੍ਹਾਂ ਤਿੰਨਾਂ ਅੱਖਰਾਂ ਵਿਚੋਂ ਦੋ ਪੁਰਾਣਾਂ ਦਾ ਗ੍ਰਹਿਣ ਕਰਨਾ-

ਕੂ - ਕੂਰਮ ਪੁਰਾਣ।
ਸਕ- ਸਕੰਧ ਪੁਰਾਣ।

ਅਠਾਰਾਂ ਉਪ ਪੁਰਾਣ -੧. ਸਨਤ ਕੁਮਾਰ ੨. ਨਾਰ ਸਿੰਘ ੩.ਨਾਰਦੀਯ
੪. ਸ਼ਿਵ ੫. ਦੁਰਬਾਸ਼ਾ ੬. ਕਪਿਲ
੭. ਮਾਨਵ ੮. ਉਸ਼ਾਨਸ ੯. ਵਰਣ

੧੦. ਸ਼ਾਂਬ ੧੧. ਨੰਦਕੇਸ਼ਵਰ ੧੨ . ਸ਼ੌਰ
੧੩. ਪਾਰਾਸੁਰ ੧੪. ਆਦਿਤਯ ੧੫. ਮਾਹੇਸ਼ੁਰ
੧੬. ਭਾਗਵਤ ੧੭. ਵਸਿਸ਼ਟ ੧੮. ਕਾਲੀ

ਅਠਾਰਾਂ ਵਿਦਿਆ -੪ ਵੇਦ, ੬. ਵੇਦ ਦੇ ਅੰਗ, ਦਸ ਤੇ ੧੧ ਮੀਮਾਂਸਾ,
੧੨ ਨਜਾਯ ੧੩. ਪੁਰਾਣ ੧੪. ਮਨੁ ਸਿਮ੍ਰਿਤਿ
੧੫. ਧਰਮ ਸ਼ਾਸਤ੍ਰ ੧੬. ਆਯੁਰਵੇਦ ੧੭. ਧਨੁਰ ਵੇਦ
੧੮. ਗੰਧਰਵ ਵੇਦ।

## (੨੧) ਇਕੀ ਦੀ ਗਿਣਤੀ

ਇੱਕੀ ਨਰਕ -

੧. ਤਾਮਿਸ੍ਰ ੨. ਅੰਧਤਾਮਿਸ੍ਰ ੩. ਰੌਰਵ ੪. ਮਹਾਰੌਰਵ ੫. ਨਰਕ
੬. ਮਹਾਨਰਕ ੭. ਕਾਲਸੂਤ੍ਰ ੮. ਸੰਜੀਵਨ ੯. ਮਹਾਵੀਚਿ ੧੦.ਤਪਨ
੧੧. ਸੰਪ੍ਰਤਾਪਨ ੧੨. ਸੰਤਾਹ ੧੩.ਸੰਕਾਕੋਲ ੧੪.ਕੁਡਮਲ
੧੫. ਪ੍ਰਤਿਮੁਰਤਿਕ ੧੬. ਲੋਹਸ਼ੰਕ ੧੭. ਰਿਜੀਸ ੧੮. ਸ਼ਾਲਮਲੀ ੧੯. ਵੈਤਰਣੀ
੨੦. ਅਸਿਪਤ੍ਰਬਨ ੨੧. ਲੋਹਦਾਰਕ।

ਪਰ ਸਤਿਗੁਰਾਂ ਨੇ ਗੁਰਬਾਣੀ ਵਿਖੇ ੮੪ ਨਰਕ ਦਰਸਾਏ ਹਨ। *ਯਥਾ-*

*ਚਉਰਾਸੀਹ ਨਰਕ ਸਾਕਤੁ ਭੋਗਾਈਐ॥*
*ਜੈਸਾ ਕੀਚੈ ਤੈਸੋ ਪਾਈਐ॥*

*ਤਥਾ - ਲਖ ਚਉਰਾਸੀਹ ਨਰਕ ਨ ਦੇਖਹੁ ਰਸਕਿ ਰਸਕਿ ਗੁਣ ਗਾਈ ਹੇ॥*

ਇਸ ਤੋਂ ਇਲਾਵਾ ਕਈ ਗ੍ਰੰਥਕਾਰਾਂ ਨੇ ਆਪਣੀ ਸੂਝ ਅਨੁਸਾਰ ਨਰਕਾਂ ਦੀ ਵਖ ਵਖ ਗਿਣਤੀ ਕੀਤੀ ਹੈ-

*ਦਸ ਅਸ਼ਟ ਨਰਕ ਕੁਸ਼ਟਨ ਵਿਖੇ ਧਰਮ ਬਿਮੁਖ ਨਰ ਨੀਤ ਗਮ।*

(ਸਾਰਕੁਤਾਵਲੀ ਧਿਆਇ ੧)

## (੨੭) ਸਤਾਈ ਦੀ ਗਿਣਤੀ

੨੭ ਸਿਮ੍ਰਤੀਆਂ - ੧. ਮਨੂੰ ਸਿਮ੍ਰਤੀ ੨. ਯਾਗਵਲਕ ੩. ਵਸਿਸ਼ਟ ੪. ਪਰਾਸ਼ਰ ੫. ਸੰਖ ੬. ਲਘੁ ਹਾਰੀਤ ੭. ਬ੍ਰਿਧ ਹਾਰੀਤ ੮. ਨਾਰਦ ੯. ਦਖ ੧੦. ਲਘੁਅਤ੍ਰੀ ੧੧. ਬ੍ਰਿਧ ਅਤ੍ਰੀ ੧੨. ਸੋਮ ੧੩. ਯਮ ੧੪. ਦਤ ੧੫. ਬੁਧ ੧੬. ਵਿਸ਼ਨ

੧੭. ਸੂਕ੍ਰ ੧੮. ਲਘੂਗੌਤਮ ੧੯. ਬ੍ਰਿਧਗੌਤਮ ੨੦. ਕਾਤਜਾਇਨ ੨੧. ਦੇਵਲ ੨੨. ਆਪਸਤੰਬ ੨੩. ਬ੍ਰਹਸਪਤ ੨੪. ਬਿਆਸ ੨੫. ਲਿਖਿਤ ੨੬. ਅੰਗਿਰਸ ੨੭. ਸਤਾਤਪ।

## (੬੮) ਅਠਾਸਠ ਦੀ ਗਿਣਤੀ

ਅਠਾਸਠ ਤੀਰਥ - ੧. ਓਅੰਕਾਰ ੨. ਅਯੁਧਜਾ ੩. ਅਵੰਤਿਕਾ ੪. ਏਰਾਵਤੀ ੫. ਸ਼ਤਦ੍ਰਵ ੬. ਸਰਸਵਤੀ ੭. ਸਰਯੂ ੮. ਸਿੰਧੁ ੯. ਸ਼ਿਪ੍ਰਾ ੧੦. ਸੌਣ ੧੧. ਸ੍ਰੀਸੈਲ ੧੨. ਸ੍ਰੀਰੰਗ ੧੩. ਹਰਿਦਵਾਰ ੧੪. ਕਪਾਲਮੋਚਨ ੧੫. ਕਪਿਲੋਦਕ ੧੬. ਕਾਸ਼ੀ ੧੭. ਕਾਂਚੀ ੧੮. ਕਾਲੰਜਰ ੧੯. ਕਾਵੇਰੀ ੨੦. ਕੁਰੁਖੇਤ੍ਰ ੨੧. ਕੇਦਾਰਨਾਥ ੨੨. ਕੌਸ਼ਿਕੀ ੨੩. ਗਯਾ ੨੪. ਗੋਕਰਣ ੨੫. ਗੋਦਾਵਰੀ ੨੬. ਗੋਮਤੀ ੨੭. ਗੋਵਰਧਨ ੨੮. ਗੰਗਾਸਾਗਰ ੨੯. ਗੰਡਕਾ ੩੦. ਘਰਘਰਾ ੩੧. ਚਮਰਨ੍ਰਤੀ ੩੨. ਚਿਤ੍ਰਕੂਟ ੩੩. ਚੰਦ੍ਰਭਾਗਾ ੩੪. ਜਗੰਨਾਥ ੩੫. ਜਵਾਲਾਮੁਖੀ ੩੬. ਤਪਤੀ ੩੭. ਤਾਮ੍ਰਪਰਣੀ ੩੮. ਤੁੰਗਭਦ੍ਰਾ ੩੯. ਦਸ਼ਾਸ਼੍ਵਮੇਧ ੪੦. ਦ੍ਰਿਸ਼ਦਵਤੀ ੪੧. ਦ੍ਵਾਰਿਕਾ ੪੨. ਧਾਰਾ ੪੩. ਨਰਬਦਾ ੪੪. ਨਾਗਤੀਰਥ ੪੫. ਨੈਮਿਸ ੪੬. ਪੁਸ਼ਕਰ ੪੭. ਪ੍ਰਯਾਗ ਤ੍ਰਿਬੇਣੀ ਸੰਗਮ ੪੮. ਪ੍ਰਿਥੂਦਕ ੪੯. ਬਦਰੀ ਨਾਰਾਇਣ ੫੦. ਭਦ੍ਰੇਸ਼ਵਰ ੫੧. ਭੀਮੇਸ਼ਵਰ ੫੨. ਭ੍ਰਿਗੁਤੁੰਗ ੫੩. ਮਹਾਕਾਲ ੫੪. ਮਹਾਬੋਧਿ ੫੫. ਮਥਰਾ ੫੬. ਮਾਨਸਰੋਵਰ ੫੭. ਮਾਯਾਪੁਰੀ ੫੮. ਮੰਦਾਕਿਨੀ ੫੯. ਯਮੁਨਾ ੬੦. ਰਾਮੇਸ਼ਵਰ ੬੧. ਵਿਤਸਤਾ ੬੨. ਵਿੰਧਜ ੬੩. ਵਿਪਾਸ਼ ੬੪. ਵਿਮਲੇਸ਼ਵਰ ੬੫. ਵੇਣਾ ੬੬. ਵੇਤ੍ਰਵਤੀ ੬੭. ਵੈਸ਼ਨਵੀ ੬੮. ਵੈਦਜਨਾਥ

## (੮੪) ਚੁਰਾਸੀ ਦੀ ਗਿਣਤੀ

ਚੁਰਾਸੀ ਸਿਧਾਂ ਦੇ ਨਾਮ-

੧. ਸੂਰ ਸਿੱਧ ੨. ਲੁਹਿਰੀਪਾ ੩. ਭੰਗਰ ੪. ਹਾਜੀਰਤਨ ੫. ਖਿੰਥੜਾ ੬. ਝੰਗਰ ੭. ਕੇਵਲ ਕਰਨ ੮. ਜਾਲਿਕਾ ੯. ਸੰਗਰ ੧੦. ਸਮਰਥ ੧੧. ਨਿਰਤ ੧੨. ਬਿਮਲਕਾ ੧੩. ਲੰਗਰ ੧੪. ਪੂਰਨ ੧੫. ਨਾਸਿਕ ੧੬. ਔਘੜ ੧੭. ਉਰਮ ੧੮. ਭਰਥਰਿ ੧੯. ਈਸ਼ੁਰ ੨੦. ਪਰਬਤ ੨੧. ਧੂਰਮ ੨੨. ਜੋਤਿ ਮਗਨ ੨੩. ਸਿਧਸੈਨ ੨੪. ਹਨੀਫਾ ੨੫. ਰਾਇਐਨ ੨੬. ਪਤਿਪ੍ਰਾਨ ੨੭. ਕਨੀਫਾ ੨੮. ਬਿਮਲਜੋਤ ੨੯. ਸੀਤਲਜਲ ੩੦ ਗਿਰਵਰ ੩੧. ਚਤੁਰਬੈਨ ੩੨. ਮੁਕਤੀਸ਼ਰ ੩੩. ਗਿਰਧਰ ੩੪. ਸੂਰਐਨ ੩੫. ਗਿਰਬੋਧ ੩੬. ਪਲਕ ਨਿਧ ੩੭. ਸੰਭੂ ੩੮. ਮਗਨਧਾਰ ੩੯. ਕਨਕਾ ਸਿਧ ੪੦. ਗੌਨ ਗੁਆਲ ੪੧. ਕਾਲਿੰਦ੍ਰੇ ੪੨. ਦਰਸ਼ਨ ੪੩. ਚਲਨ ਜੋਤਿ ੪੪. ਤੁਲਸਾਂ ੪੫. ਗੋਵਰਧਨ ੪੬. ਕੇਵਲ ਕਰਨੀ ੪੭. ਕਲਾ ਬਿਲਾਸੀ ੪੮. ਭੂਤਵੇ ੪੯. ਕੇਸਕਰਨ ੫੦. ਕ੍ਰਮਨਾਸੀ ੫੧. ਸੰਘਰ ੫੨. ਕਿਸਨ ਕੁਮਾਰ ੫੩. ਅਸਰਨਿਧ ੫੪. ਪਲਕਾ ੫੫. ਰਾਮ ਕੁਮਾਰ ੫੬. ਰਾਮ ਸਿੱਧ

੫੭. ਮੀਰਹੁਸੈਨੀ ੫੮. ਆਪੰਰੂਪੀ ੫੯. ਮੀਰਜੰਬੀਲ ੬੦. ਕਲੋਸੰਧੂਰੀ ੬੧. ਜੋਗਹਰੋ, ੬੨. ਖਲਾਸ, ੬੩. ਕਸਧੂਮੀ ੬੪. ਕੇਵਲ ਕਰਮੀ ੬੫. ਮੂਲ ਮੰਤ੍ਰੀ ੬੬. ਕਿਦਾਰ ੬੭. ਕੋਲੰਕਲ ੬੮. ਕਰਨ ਜੋਗ ੬੯. ਬਚਿੱਤ੍ਰਾ ੭੦. ਈਸ਼ਰਪ੍ਰੰਗੀ ੭੧. ਯੋਗਪਵਿਤ੍ਰ ੭੨. ਸੰਭਾਲਕਾ ੭੩. ਬਿਹੰਗਮ ੭੪. ਜੋਗੀ ੭੫. ਬ੍ਰਹਮੰ ਜੋਗੀ ੭੬. ਬ੍ਰਹਮੰ ਭੋਗੀ ੭੭. ਸਿਲਸਿਲਾ ੭੮. ਨਾਸਿਕਾ ੭੯. ਸਰਸੁਤੀ ੮੦. ਬਿਨਸਪਤੀ ੮੧. ਗੰਧਾਰੀ ੮੨. ਵਾਸੀ ਗੁਫਾ ੮੩. ਬ੍ਰਹਮਬ੍ਰਤਧਾਰੀ ੮੪. ਮੁਗਲ ਜੋਗ।

(ਨਾਨਕ ਪ੍ਰਕਾਸ਼ ਪੂਰਬਾਰਧ ਧਿਆਇ ੬੪)

ਚੁਰਾਸੀ ਲੱਖ ਜੂਨ

*ਜਲਚਰ ਨੌਂ ਲਖ ਕਿਸਮ ਦੇ, ਵੀਹ ਲਖ ਬ੍ਰਿਛ ਪਹਾੜ।*
*ਕ੍ਰਿਮ ਭੇਦ ਗਿਆਰਾਂ ਲਖੋ, ਦਸ ਲਖ ਪੰਛੀ ਵਾੜ।*
*ਤੀਹ ਲਖ ਕਿਸਮਾਂ ਪਸ਼ੂ ਹੈ, ਮਨੁਖ ਕਹੈਂ ਲਖ ਚਾਰ।*
*ਇਹ ਚੌਰਾਸੀ ਲਖ ਲਖੋ, ਮੇਰੇ ਸਤਿਗੁਰ ਕਰਨ ਉਧਾਰ॥*

ਇਹਨਾਂ ਚੁਰਾਸੀ ਲਖ ਜੂਨ ਤੋਂ ਉਧਾਰ ਲਈ ਸ੍ਰੀ ਗੁਰੂ ਅਮਰਦਾਸ ਪਾਤਿਸ਼ਾਹ ਜੀ ਨੇ ਆਪਣੇ ਗੁਰਦੇਵ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਆਗਿਆ ਪਾ ਕੇ ਗੋਇੰਦੇ ਖਤਰੀ ਦੀ ਜਿੰਨਾਂ ਭੂਤਾਂ ਵਾਲੀ ਧਰਤੀ ਪਵਿੱਤਰ ਕਰਕੇ 'ਬਾਵਲੀ ਸਾਹਿਬ' ਤੀਰਥ ਰਾਜ ਰਚਨਾ ਕੀਤਾ। ਸੰਪੂਰਨ ਹੋਣ ਤੇ ਸਤਿਗੁਰਾਂ ਨੇ ਇਸ ਸਥਾਨ ਦਾ ਮਹਾਤਮ ਦਸਦਿਆਂ ਵਰ ਦਿੱਤੇ ਜੋ ਵੀ ਕੋਈ ਵਿਧੀ ਸਹਿਤ ਚੁਰਾਸੀ ਜਪੁਜੀ ਸਾਹਿਬ ਦੇ ਪਾਠਾਂ ਸਹਿਤ ਚੁਰਾਸੀ ਵਾਰੀ ਇਸ਼ਨਾਨ ਕਰੇਗਾ ਤਿਸ ਦੀ ਚੁਰਾਸੀ ਕੱਟੀ ਜਾਏਗੀ। ਸੋਈ ਭਾਵ ਇਥੇ ਹੈ –

*ਇਹ ਚੌਰਾਸੀ ਲਖ ਲਖੋ, ਮੇਰੇ ਸਤਿਗੁਰ ਕਰਨ ਉਧਾਰ॥*
*ਯਥਾ – ਰਚੀ ਚੁਰਾਸੀ ਜਿਹ ਸੌਪਾਨ। ਗਿਨਿ ਜਬ ਦੇਖੀ ਕ੍ਰਿਪਾ ਨਿਧਾਨ॥*
*ਮੁਖ ਤੇ ਬਾਕ ਕਰਜੋ ਤਿਸ ਕਾਲ। ਜੋ ਸਿਖ ਦਰਸਹਿ ਪ੍ਰੇਮ ਬਿਸਾਲ॥ ੪॥*
*ਬਾਰ ਚੁਰਾਸੀ ਕਰਹਿ ਸ਼ਨਾਨ। ਇਤਨੇ ਜਪੁਜੀ ਪਾਠ ਬਖਾਨ॥*
*ਸਤਿਗੁਰ ਮੂਰਤਿ ਕਰਿ ਕੈ ਧਜਾਨ। ਮਿਟਹਿ ਚੁਰਾਸੀ ਆਵਨਿ ਜਾਨਿ॥ ੫॥*

(ਗੁਰ ਪ੍ਰਤਾਪ ਸੂਰਜ ਰਾਸਿ ੧ ਅੰਸੂ ੫੮, ਪੰਨਾ ੧੫੭੩)

॥ ਇਤੀ॥

ੴ

ਦਫ਼ਤਰ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਪੱਤ੍ਰਿਕਾ ਨੰਬਰ 2478/8-3,

ਮਿਤੀ 19-7-80 ਦਾ ਉਤਾਰਾ :-

ਸਮੂੰਹ ਮੈਨੇਜਰ ਸਾਹਿਬਾਨ,

ਗੁ: ਸਾਹਿਬਾਨ ਸੈਕਸ਼ਨ 85,

ਪ੍ਰਯੋਜਨ :- **ਗੁਰਬਾਣੀ ਮਹੱਲਾ ਪੱਦ ਦਾ ਉਚਾਰਨ**

ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਹੈਡ ਗ੍ਰੰਥੀ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ, ਸਿੰਘ ਸਾਹਿਬ ਗਿਆਨੀ ਗੁਰਦਿਆਲ ਸਿੰਘ ਜੀ 'ਅਜਨੋਹਾ' ਜਥੇਦਾਰ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਤੇ ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਵਲੋਂ ਰਿਪੋਰਟ ਪੁਜੀ ਹੈ ਕਿ ਕਈ ਗ੍ਰੰਥੀ ਸਿੰਘ ਜਾਂ ਪਾਠੀ ਸਿੰਘ ਗੁਰਬਾਣ. ਵਿਚ ਗੁਰੂ ਸਾਹਿਬਾਨ ਲਈ ਵਰਤਿਆ ਮਹੱਲਾ ਪਦ ਦੀ ਥਾਂ ਮਹਿਲਾ ਪਦ ਦਾ ਉਚਾਰਨ ਕਰਦੇ ਹਨ, ਜੋ ਸ਼ੁਧ ਨਹੀਂ ਹੈ। ਪੁਰਾਤਨ ਸਮੇਂ ਤੋਂ ਹੀ ਸ੍ਰੀ ਹਰਿਮੰਦਰ ਸਾਹਿਬ, ਸਮੂਹ ਤਖ਼ਤ ਸਾਹਿਬਾਨ, ਇਤਿਹਾਸਕ ਗੁਰਦੁਆਰਾ ਸਾਹਿਬਾਨ ਅਥਵਾ ਸਿੱਖ ਸੰਪਰਦਾਵਾਂ ਦੇ ਅਸਥਾਨਾਂ ਵਿਚ ਮਹੱਲਾ ਉਚਾਰਨ ਦੀ ਪ੍ਰੰਪਰਾ ਚਲੀ ਆ ਰਹੀ ਹੈ। ਇਸ ਲਈ ਪਰਧਾਨ ਸਾਹਿਬ ਨੇ ਲਿਖਣ ਦੀ ਆਗਿਆ ਕੀਤੀ ਹੈ ਕਿ ਸਿੰਘ ਸਾਹਿਬਾਨ ਦੇ ਵਿਚਾਰ ਅਨੁਸਾਰ ਮਹੱਲਾ ਉਚਾਰਨ ਹੀ ਰਹਿਣਾ ਚਾਹੀਦਾ ਹੈ। ਸੋ ਆਪ ਨੇ ਸਮੂੰਹ ਗ੍ਰੰਥੀ ਸਿੰਘ/ਪਾਠੀ ਸਿੰਘਾਂ ਨੂੰ ਹਦਾਇਤ ਕਰਨ ਦੀ ਖੇਚਲ ਕਰਨੀ ਕਿ ਉਹ ਗਰਬਾਣੀ ਦਾ ਵਾਕ ਲੈਣ ਤੇ ਪਾਠ ਕਰਨ ਸਮੇਂ ਮਹੱਲਾ ਉਚਾਰਨ ਕਰਿਆ ਕਰਨ।

ਸਹੀ/-

ਸਕੱਤਰ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ ਸਾਹਿਬ।

---

ੴ

ਨੰਬਰ........... ਮਿਤੀ 21-8-80

ਉਤਾਰਾ :- ਸਮੂੰਹ ਗ੍ਰੰਥੀ ਸਿੰਘਾਂ ਪਾਸ ਤੁਰੰਤ ਅਮਲ ਕਰਨ ਹਿਤ

ਅਜੀਤ ਸਿੰਘ ਮੈਨੇਜਰ,
ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ।